# ਮਹਾਰਾਜਾ ਦਲੀਪ ਸਿੰਘ





مہاراجہ دلیپ سنگھ

ਪਿਆਰਾ ਸਿੰਘ "ਦਾਤਾ"



ਨੈਸ਼ਨਲ ਬੁਕ ਸ਼ਾਪ  ਸਿੰਘ ਬ੍ਰਾਦਰਜ਼

ਨਿਸਬਤ ਰੋਡ ਲਾਹੌਰ ਅਨਾਰਕਲੀ

---

## ਪੜ੍ਹਨ ਯੋਗ—

9
113

**ਪਰਵਾਨੇ** – ਸੰਸਾਰ ਭਰ ਦੇ ਚੋਣਵੇਂ ਦੇਸ਼ ਭਗਤਾਂ ਦੇ ਜੀਵਨ—ਜਿਨ੍ਹਾਂ ਨੇ ਕੌਮਾਂ ਮੁਲਕਾਂ ਦੀ ਅਜ਼ਾਦੀ ਖ਼ਾਤਰ ਆਪਣੀ ਜਾਨ ਦੇ ਦਿਤੀ (ਉਰਦੂ ਵਿਚ ਵੀ ਇਹ ਕਿਤਾਬ ਛਪ ਚੁਕੀ ਹੈ)

**ਸ਼ਹੀਦ ਦੇਵੀ**—(ਜੋਨ ਆਫ਼ ਆਰਕ) ਉਹ ਬਹਾਦਰ ਕੁੜੀ, ਜਿਹੜੀ ਆਪਣੇ ਦੇਸ਼ ਦੀ ਆਜ਼ਾਦੀ ਖ਼ਾਤਰ ਦੁਸ਼ਮਣ ਹਥੋਂ ਜ਼ਿੰਦਾ ਸੜ ਮਰੀ)।

**ਮਾਂਗਵੇਂ ਖੰਭ**—ਸੰਸਾਰ ਪ੍ਰਸਿਧ ਲਿਖਾਰੀਆਂ ਦੀਆਂ ਚੋਣਵੀਆਂ ਕਹਾਣੀਆਂ ਦਾ ਪੰਜਾਬੀ ਅਨੁਵਾਦ।

**ਫ਼ਰਾਂਸ ਦੀ ਕਹਾਣੀ**—ਫ਼ਰਾਂਸੀਸੀ ਇਨਕਲਾਬੀ ਕਹਾਣੀ ਲੇਖਕਾਂ ਦੀਆਂ ਕਹਾਣੀਆਂ।

**ਮਹਾਰਾਣੀ ਚੰਦ ਕੌਰ**— ਸਿਖ ਇਤਿਹਾਸ ਦੀ ਦਰਦਨਾਕ ਕਹਾਣੀ, ਜਿਸ ਨੂੰ ਪੜ੍ਹ ਕੇ ਪੱਥਰ-ਦਿਲ ਵੀ ਰੋ ਉਠੇ ਹਨ।

**ਸਿਖ ਇਤਿਹਾਸਕ ਲੈਕਚਰ** - ਬੰਦਾ ਸਿੰਘ ਬਹਾਦਰ, ਬਾਰ੍ਹਾਂ ਮਿਸਲਾਂ, ਸਾਰਾ ਸਿਖ ਰਾਜ ਤੇ ਪਿਛੋਂ ਨਾਮਧਾਰੀ ਲਹਿਰ ਆਦਿ ਦੇ ਹਾਲਾਤ ਇਸ ਪੁਸਤਕ ਚੋਂ ਪੜ੍ਹੋ।

**ਗੁਰਮਤ ਲੈਕਚਰ**—ਦਸ ਗੁਰੂ ਸਾਹਿਬਾਨ ਦੇ ਜੀਵਨ ਤੇ ਫ਼ਿਲਾਸਫ਼ੀ ਬਾਰੇ ਖੋਜ ਭਰੀ ਪੁਸਤਕ। ਤੀਜਾ ਐਡੀਸ਼ਨ ਵੀ ਖ਼ਤਮ ਹੁੰਦਾ ਜਾ ਰਿਹਾ ਹੈ।

**ਸਿਖ ਰਾਜ ਦੇ ਆਖ਼ਰੀ ਚਿਨ੍ਹ**—ਮ: ਦਲੀਪ ਸਿੰਘ ਤੇ ਕੋਹਿ-ਨੂਰ ਹੀਰੇ ਦੀ ਸੰਖੇਪ ਤੇ ਦਰਦਨਾਕ ਜੀਵਨ ਕਥਾ।

---

ਪ੍ਰਿੰਟਰ—ਸ: ਅਮਰ ਸਿੰਘ, ਮਾਡਲ ਇਲੈਕਟ੍ਰਿਕ ਪ੍ਰੈਸ, ਮੈਕਲੋਗਨ ਰੋਡ, ਲਾਹੌਰ
ਪਬਲਿਸ਼ਰ—ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ, ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

# ਮੁਢਲੀਆਂ ਸਤਰਾਂ

ਅਜ ਜੇ ਕਿਸੇ ਇਤਿਹਾਸ ਪ੍ਰੇਮੀ ਨੂੰ ਸਿਖ ਇਤਿਹਾਸ ਬਾਰੇ ਕਿਸੇ ਵਾਕਫ਼ੀ ਦੀ ਲੋੜ ਪੈ ਜਾਵੇ, ਤਾਂ ਉਹਨੂੰ ਆਪਣੀ ਮਾਤਬੋਲੀ ਪੰਜਾਬੀ ਦੀ ਥਾਂ ਅੰਗਰੇਜ਼ੀ, ਹਿੰਦੀ, ਤੇ ਉਰਦੂ ਅਗੇ ਹਥ ਅਡਣੇ ਪੈਣਗੇ। ਪੰਜਾਬੀ ਖ਼ਜ਼ਾਨੇ ਵਿਚ ਗੇਣਵੀਆਂ ਚੰਦ ਇਤਿਹਾਸਕ ਕਸਵਟੀ ਪੁਰ ਪੂਰੀਆਂ ਉਤਰ ਸਕਣ ਵਾਲੀਆਂ ਕਿਤਾਬਾਂ ਤੋਂ ਬਿਨਾਂ ਕੁਝ ਵੀ ਨਹੀਂ ਹੈ। ਸਾਰੇ ਪੰਜਾਬ ਵਿਚ ਸਿਖ ਇਤਿਹਾਸ ਬਾਰੇ ਮੁਕੰਮਲ ਵਾਕਫ਼ੀ ਲਈ ਕੋਈ ਅਪ ਟੂ-ਡੇਟ ਲਾਇਬ੍ਰੇਰੀ ਨਹੀਂ, ਹਾਲਾਂਕਿ ਜੇ ਤਅੱਸਬ ਨੂੰ ਲਾਂਭੇ ਵੀ ਰਖ ਦਿਤਾ ਜਾਵੇ, ਤਾਂ ਅਸੀਂ ਛਾਤੀ ਤੇ ਹਥ ਰਖਕੇ ਇਹ ਕਹਿ ਸਕਦੇ ਹਾਂ ਕਿ ਪੰਜਾਬ ਦੀ ਧਰਤੀ ਦੇ ਚਪੇ ਚਪੇ ਪੁਰ ਸਾਡੇ ਬਜ਼ੁਰਗਾਂ ਦਾ ਖ਼ੂਨ ਡੁਲ੍ਹਿਆ ਹੋਇਆ ਹੈ। ਉਸ ਖ਼ੂਨੀ ਕਹਾਣੀ ਨੂੰ ਗ਼ੈਰ ਕੌਮਾਂ ਨੇ ਗ਼ੈਰ-ਬੋਲੀਆਂ ਵਿਚ ਤਾਂ ਚਿਤਰ ਦਿਤਾ ਪਰ ਆਪਣੀ ਬੋਲੀ ਵਿਚ ਆਪਣਿਆਂ ਹਥੋਂ ਕੁਝ ਨਾ ਲਿਖਿਆ ਗਿਆ। ਸੰਸਾਰ ਵਿਚ ਸ਼ਾਇਦ ਹੀ ਕੋਈ ਅਜਿਹੀ ਬਦਕਿਸਮਤ ਕੌਮ ਹੋਵੇ, ਜਿਸਨੇ ਸਿਰਫ਼ ਇਕ ਸੌ ਸਾਲ ਪਹਿਲਾਂ ਇਕ ਵਡੇ ਸੂਬੇ ਪੁਰ ਹੀ ਨਹੀਂ, ਸਗੋਂ ਕਸ਼ਮੀਰ, ਕਾਬਲ, ਤੇ ਕੰਧਾਰ ਆਦਿ ਜੇਹੇ ਨਾਲ ਦੇ ਮੁਲਕਾਂ ਪੁਰ ਵੀ ਹਕੂਮਤ ਕੀਤੀ ਹੋਵੇ, ਪਰ ਉਸ ਪਾਸ ਆਪਣਾ ਇਤਿਹਾਸ ਹੀ ਨਾ ਹੋਵੇ। ਕੇਡੇ ਅਫ਼ਸੋਸ ਦੀ ਗਲ ਹੈ, ਕਿ ਅੰਗਰੇਜ਼ਾਂ ਨੇ ਵਾਟਰਲੂ ਦਾ ਮੈਦਾਨ ਜਿੱਤਣ ਵਾਲਿਆਂ ਅਫ਼ਸਰਾਂ ਤੇ ਸਿਪਾਹੀਆਂ ਦਾ ਇਤਿਹਾਸ ਤਾਂ ਦੁਨੀਆਂ ਦੇ ਕੋਨੇ ਕੋਨੇ ਤਕ ਪੁਚਾਇਆ ਹੋਵੇ, ਪਰ ਉਨ੍ਹਾਂ ਹੀ ਜੇਤੂਆਂ ਨੂੰ ਮਾਰ ਮਾਰ ਕੇ ਲੜਾਈ ਦੇ ਮੈਦਾਨੋਂ ਬਾਹਰ ਕਢ ਦੇਣ ਵਾਲੇ ਬਹਾਦਰ ਸਿਖ ਸਿਪਾਹੀਆਂ ਦਾ ਇਤਿਹਾਸ ਵਿਚ ਨਾਮੋ ਨਿਸ਼ਾਨ ਨਾ ਮਿਲੇ।

ਸਾਡੇ ਇਤਿਹਾਸ-ਲਿਖਾਰੀਆਂ ਵਿਚ ਅੰਗ੍ਰੇਜ਼ ਲਿਖਾਰੀ ਮਿ: ਕੰਨਿਘਮ, ਮੈਕਾਲਿਫ, ਸ: ਕਰਮ ਸਿੰਘ ਹਿਸਟੋਰੀਅਨ, ਬਾਬਾ ਪ੍ਰੇਮ ਸਿੰਘ ਹੋਤੀ, ਤੇ ਸ: ਗੰਡਾ ਸਿੰਘ 'ਕੇਵਲ' ਆਦ ਬੜੀ ਮਹਾਨਤਾ ਰਖਦੇ ਹਨ – ਇਨ੍ਹਾਂ ਸਿਖ ਇਤਿਹਾਸ ਸਬੰਧੀ ਬੜੀ ਰੀਸਰਚ ਵੀ ਕੀਤੀ – ਤੇ ਇਹ ਲਿਖਾਰੀ ਆਪਣੇ ਮਨ ਵਿਚ ਖ਼ੁਸ਼ ਵੀ ਹੋਣਗੇ, ਕਿ ਪਾਠਕਾਂ ਨੇ ਉਨ੍ਹਾਂ ਦੀ ਬੜੀ ਕਦਰ ਕੀਤੀਹੈ, ਪਰ ਮੈਨੂੰ ਤਾਂ ਇਸ ਵੀਹਵੀਂ ਸਦੀ ਦੇ ਕਦਰਦਾਨ ਸਮੇਂ ਵਿਚ ਵੀ ਇਨ੍ਹਾਂ ਮਿਹਨਤੀ ਖੋਜੀਆਂ ਤੋਂ, ਲੋਕਾਂ ਨੇ ਸੋਹਣੀ ਮਹੀਂਵਾਲ, ਹੀਰ ਰਾਂਝਾ ਤੇ ਸੱਸੀ ਪੁੰਨੂੰ ਦੇ ਤੁਕਬੰਦ ਕਵੀਆਂ ਦੀ, ਵਧੇਰੇ ਕਦਰ ਪਾਈ ਜਾਪਦੀ ਹੈ।

ਮੈਂ ਆਪਣੀ ਆਵਾਜ਼ ਉਨ੍ਹਾਂ ਕੌਮ ਦੇ ਜ਼ਿਮੇਵਾਰ ਰਾਖਿਆਂ ਦੇ ਕੰਨਾਂ ਤਕ ਪੁਚਾਣਾ ਚਾਹੁੰਦਾ ਹਾਂ, ਜਿਹੜੇ ਇਤਿਹਾਸ ਜਿਡੇ ਮਸਲੇ ਨੂੰ ਛਡਕੇ ਗ਼ੈਰ-ਜ਼ਰੂਰੀ ਮਸਲਿਆਂ ਵਿਚ ਵਕਤ ਜ਼ਾਇਆ ਕਰ ਰਹੇ ਹਨ। ਅਜ ਲੋੜ ਹੈ, ਇਕ ਅਜਿਹੇ ਇਤਿਹਾਸ-ਖੋਜੀ ਮਹਿਕਮੇ ਦੀ, ਜਿਹੜਾ ਪੇਟ ਦੇ ਧੰਦੇ ਤੋਂ ਬੇ-ਫ਼ਿਕਰ ਹੋਕੇ ਆਪਣੀ ਬਰਬਾਦ ਹੋ ਰਹੀ ਇਤਿਹਾਸਕ ਖੇਤੀ ਨੂੰ ਮੁੜ ਸੁਰਜੀਤ ਕਰੇ ਤੇ ਉਸਨੂੰ ਹਰ ਹਿੰਦੁਸਤਾਨੀ ਜ਼ਬਾਨ ਵਿਚ ਤਰਜਮਾ ਕਰਕੇ ਹਰ ਪੜ੍ਹੇ ਲਿਖੇ ਹਿੰਦੁਸਤਾਨੀ ਦੇ ਹਥਾਂ ਤਕ ਪਹੁੰਚਾਵੇ। ਇਹੋ ਇਤਿਹਾਸਕ ਪ੍ਰਣਾਲੀ ਸਾਡੀਆਂ ਆਉਣ ਵਾਲੀਆਂ ਨਸਲਾਂ ਲਈ ਰੋਸ਼ਨ-ਮੁਨਾਰਾ ਹੋ ਸਕਦੀ ਹੈ।

ਮਹਾਰਾਜਾ ਦਲੀਪ ਸਿੰਘ ਦਾ ਇਤਿਹਾਸ ਲਿਖਣ ਲਈ ਉਪਰੋਕਤ ਖ਼ਿਆਲਾਂ ਨੇ ਹੀ ਮੈਨੂੰ ਟੁੰਬਿਆ। ਜਿਸਦਾ ਨਤੀਜਾ ਅਜ ਆਪ ਦੇ ਹਥਾਂ ਵਿਚ ਦੇ ਕੇ ਮੈਨੂੰ ਬੜੀ ਖ਼ੁਸ਼ੀ ਹੋ ਰਹੀ ਹੈ। ਇਸ ਕਿਤਾਬ ਦੀ ਤਿਆਰੀ ਲਈ ਹੇਠਲੀਆਂ ਪੁਸਤਕਾਂ ਦੀ ਸਹਾਇਤਾ ਲਈ ਗਈ ਹੈ, ਜਿਸ ਲਈ ਮੈਂ ਇਨ੍ਹਾਂ ਲਿਖਾਰੀਆਂ ਦਾ ਸਚੇ ਦਿਲੋਂ ਧੰਨਵਾਦੀ ਹਾਂ :

(੧) ਕੰਨਿਘਮ ਦਾ ਇਤਿਹਾਸ
(੨) ਹੋਨਿੰਗਬਰਗਰ (*Thirty five Years in the East*)

(੩) ਚਾਰਲਸ ਗਫ਼ (*The Sikhs and the Sikh Wars*)
(੪) ਸਯਦ ਮੁਹੰਮਦ ਲਤੀਫ਼ (*History of the Punjab*)
(੫) ਐਡਵਰਡ ਜੋਜ਼ਫ਼ ਥਾਕਵੇਲ (*Narrative of the Second Sikh War*)
(੬) ਲੇਡੀ ਲਾਗਨ (*Sir John Lagin and Daleep Singh 1890*)
(੭) ਮੇਜਰ ਈਵਨਜ਼ ਬੇਲ (*Annexation of the Punjab and Maharaja Dalip Singh* —)
(੮) ਸਰ ਲੀ ਵਾਰਨ (*Life of Marquis of Dalhousie*)
(੯) ਸਰ ਲੇਪਲ ਗ੍ਰਿਫ਼ਨ (*Punjab Rajas and Punjab Chiefs*)
(੧੦) ਮ: ਦਲੀਪ ਸਿੰਘ ਦੀ ਆਪਣੀ ਲਿਖਤ (ਕਿਤਾਬੀ ਸ਼ਕਲ ਵਿਚ) ਤੇ ਚਿਠੀਆਂ।
(੧੧) ਘਨੀਆ ਲਾਲ (ਤਾਰੀਖ਼ਿ ਪੰਜਾਬ)
(੧੨) ਰਾਜਾ ਸ਼ਿਵ ਪ੍ਰਸ਼ਾਦ (ਸਿਖੋਂ ਕਾ ਉਦਯ ਔਰ ਅਸਤ
(੧੩) ਨੰਦ ਕੁਮਾਰ ਦੇਵ ਸ਼ਰਮਾ (ਪੰਜਾਬ ਹਰਣ ਔਰ ਦਲੀਪ ਸਿੰਘ)
(੧੪) ,, ,, ,, (ਸਿਖੋਂ ਕਾ ਉਥਾਨ ਔਰ ਪਤਨ)
(੧੫) ਭਾਰਤ ਕੀਰਤ (ਹਿੰਦੀ)
(੧੬) 'ਫੁਲਵਾੜੀ' ਦਾ ਇਤਿਹਾਸ ਨੰਬਰ ਆਦਿ।

ਇਹ ਕਿਤਾਬ ਪੰਜਾਬੀ ਪਾਠਕਾਂ ਸਾਹਮਣੇ ਪੇਸ਼ ਕਰਦਾ ਹੋਇਆ ਮੈਂ ਇਤਿਹਾਸਕ ਪ੍ਰੇਮੀਆਂ, ਤੇ ਖੋਜੀਆਂ ਦਾ ਬੜਾ ਰਿਣੀ ਹੋਵਾਂਗਾ, ਜੇ ਉਹ ਇਸ ਸਬੰਧੀ ਕੁਝ ਹੋਰ ਵਾਕਫ਼ੀ ਦੇ ਸਕਣ ਤਾਂ ਅਗਲੇ ਐਡੀਸ਼ਨ ਵਿਚ ਇਹ ਕੰਮੀ ਪੂਰੀ ਹੋ ਜਾਵੇ।

ਇਸ ਕਿਤਾਬ ਦਾ ਮੁਖ ਡੀਜ਼ਾਈਨ ਹਿੰਦੁਸਤਾਨ ਦੇ ਮਸ਼ਹੂਰ ਆਰਟਿਸਟ ਸ: ਸੋਭਾ ਸਿੰਘ ਜੀ ਮਾਡਲ ਟਾਊਨ ਲਾਹੌਰ ਨੇ ਉਨ੍ਹੀਂ ਦਿਨੀਂ ਮੁਕੰਮਲ ਕਰ ਕੇ ਦਿਤਾ, ਜਦੋਂ ਕਿ ਉਨ੍ਹਾਂ ਦੀ ਕਮਜ਼ੋਰ ਸਿਹਤ ਕਾਰਣ ਡਾਕਟਰਾਂ ਨੇ ਉਨ੍ਹਾਂ ਨੂੰ ਮੁਕੰਮਲ ਆਰਾਮ ਦਾ ਮਸ਼ਵਰਾ ਦਿਤਾ ਸੀ – ਉਨ੍ਹਾਂ ਦੀ ਇਸ ਕਿਰਪਾ ਦਾ ਸਚੇ ਦਿਲੋਂ ਧੰਨਵਾਦੀ ਹਾਂ। ਇਹ ਤਸਵੀਰ ਬੜੀ ਭਾਰੀ ਇਤਿਹਾਸਕ ਮਹਾਨਤਾ ਰਖਦੀ ਹੈ। ਸੰਨ ੧੯੯੬ ਵਿਚ ਜਦ ਮ:

ਦਲੀਪ ਸਿੰਘ ਆਪਣੇ ਸੀਨੇ ਵਿਚ ਲਖਾਂ ਹਸਰਤਾਂ ਛੁਪਾਈ ਆਪਣੇ ਵਤਨ ਵਲ ਰਵਾਨਾ ਹੋਇਆ ਤਾਂ 'ਅਦਨ ਪਹੁੰਚਣ ਤੇ ਉਸਦਾ ਜਹਾਜ਼ ਰੋਕ ਲਿਆ ਗਿਆ। ਉਹ ਪੰਜਾਬ ਆਕੇ ਮੁੜ ਸਿਖ ਧਰਮ ਗ੍ਰਹਿਣ ਕਰਨ ਤੇ ਅੰਮ੍ਰਿਤ ਛਕ ਕੇ ਇਥੇ ਹੀ ਵਸਣ ਦਾ ਇਰਾਦਾ ਰਖਦਾ ਸੀ। ਪਰ ਸਰਕਾਰ ਨੂੰ ਇਸ ਵਿਚ ਵੀ ਬਗ਼ਾਵਤ ਦੀ ਬੂ ਨਜ਼ਰ ਆਈ। ਉਸਦਾ ਜਹਾਜ਼ ਅਦਨ ਦੀ ਬੰਦਰਗਾਹ ਤੇ ਹੀ ਰੋਕ ਲਿਆ ਗਿਆ (ਵੇਖੋ ਇਸੇ ਕਿਤਾਬ ਦਾ ਸਫ਼ਾ ੧੬੨) ਉਸਨੇ ਬੜਾ ਯਤਨ ਕੀਤਾ ਕਿ ਕਿਸੇ ਤਰ੍ਹਾਂ ਉਸ ਨੂੰ ਆਪਣੇ ਵਤਨ ਪਹੁੰਚਣ ਦੀ ਆਗਿਆ ਦੇ ਦਿਤੀ ਜਾਵੇ - ਪਰ ਸਭ ਅਸਫਲ ਗਿਆ। ਅਖੀਰ ਉਸਨੇ ਅਦਨ ਵਿਚ ਹੀ ਸਿਖ ਧਰਮ ਗ੍ਰਹਿਣ ਕਰਕੇ ਅੰਮ੍ਰਿਤ ਛਕ ਲਿਆ, ਤੇ ਮੁੜ ਪ੍ਰਦੇਸ ਜਹਾਜ਼ ਤੇ ਰਵਾਨਾ ਹੋ ਗਿਆ। ਇਹ ਤਸਵੀਰ ਉਸਦੀ ਬੇ ਬਸੀ ਤੇ ਹਸਰਤਾਂ ਦੇ ਹੋ ਰਹੇ ਖ਼ੂਨ ਦੀ ਮੂੰਹ ਬੋਲਦੀ ਤਸਵੀਰ ਹੈ। ਉਹ ਆਪਣੇ ਵਤਨ ਨੂੰ ਹਜ਼ਾਰਾਂ ਮੀਲ ਦੀ ਦੂਰੀ ਤੋਂ ਜਹਾਜ਼ ਦੇ ਡੇਕ ਪੁਰ ਖੜੋਤਾ ਆਖਰੀ ਸਲਾਮ ਕਰ ਰਿਹਾ ਹੈ - ਇਸ ਪਿਛੋਂ ਉਹ ਆਪਣੇ ਵਤਨ ਦੀ ਪਿਆਰੀ ਤੇ ਮਿਠੀ ਫਜ਼ਾ ਵਿਚ ਸਾਹ ਨ ਲੈ ਸਕਿਆ।

ਮੈਂ ਸ੍ਰ: ਈਸ਼ਰ ਸਿੰਘ ਜੀ ਮਝੈਲ ਪ੍ਰਧਾਨ ਦਰਬਾਰ ਸਾਹਿਬ ਕਮੇਟੀ ਅੰਮ੍ਰਿਤਸਰ ਦਾ ਧੰਨਵਾਦ ਕੀਤੇ ਬਿਨਾਂ ਨਹੀਂ ਰਹਿ ਸਕਦਾ, ਜਿਨ੍ਹਾਂ ਆਪਣੀ ਬੜੀ ਮਸਰੂਫ਼ੀਅਤ ਚੋਂ ਵਕਤ ਕਢਕੇ ਇਸ ਕਿਤਾਬ ਦੀ ਨਜ਼ਰਸਾਨੀ ਕੀਤੀ ਤੇ "ਮੁਖਬੰਦ" ਲਿਖਕੇ ਮੁਕੰਮਲ ਕੀਤਾ।

ਪਾਠਕਾਂ ਦਾ ਸਨੇਹੀ—

ਲਾਹੌਰ] ਪਿਆਰਾ ਸਿੰਘ 'ਦਾਤਾ'

# ਮੁਖ ਬੰਧ

ਅਜ ਇਤਿਹਾਸ ਦਾ ਅਰਥ ਕੇਵਲ ਇਹ ਘਟਨਾ ਇਸ ਤਰ੍ਹਾਂ, ਅਮਕੀ ਥਾਂ, ਤੇ ਫਲਾਣੀ ਤਰੀਕ ਨੂੰ ਵਾਪਰੀ, ਹੀ ਨਹੀਂ ਰਹਿ ਗਏ। ਤਰੀਕਾਂ ਤੇ ਥਾਂਵਾਂ ਤੋਂ ਤਾਂ ਕੇਵਲ ਇਤਨਾ ਪਤਾ ਲਗਦਾ ਹੈ, ਕਿ ਇਸ ਥਾਂ ਤੇ ਇਕ ਵਹਿਣ ਵਗਦਾ ਰਿਹਾ, ਇਕ ਝਖੜ ਝੁਲਦਾ ਰਿਹਾ, ਤੇ ਇਕ ਭੁਚਾਲ ਝਟਕੇ ਮਾਰਦਾ ਰਿਹਾ। ਤਰੀਕਾ ਤਾਂ ਕੇਵਲ ਇਤਿਹਾਸ ਦੀ ਨਦੀ ਦੇ ਹਟਵੇਂ ਭਰਭੁਰੇ ਤੇ ਖੁਸ਼ਕ ਕਢੇ ਹੁੰਦੇ ਹਨ ਤੇ ਅਸਲ ਇਤਿਹਾਸ ਆਪਣੀਆਂ ਛੋਲੀਆ ਲਹਿਰਾਂ, ਉਛਲਦੀਆਂ ਛਲਾਂ ਤੇ ਡੂੰਘੇ ਵਹਿਣਾਂ ਨਾਲ ਰਕੜਾਂ ਨੂੰ ਢਾਹੁੰਦਾ ਅਤੇ ਨਵੀਂ ਧਰਤ ਬਣਾਉਦਾ ਤੁਰਿਆ ਚਲਾ ਜਾਂਦਾ ਹੈ। ਆਪਣੇ ਮੁਢਲੇ ਸੋਮੇਂ ਤੋਂ ਲੈਕੇ ਸਾਗਰ-ਵਿਚ ਸਮਾ ਜਾਣ ਤਕ ਇਕ ਕੌਮ ਜਾਂ ਦੇਸ਼ ਦਾ ਵਖਰਾ ਇਤਿਹਾਸ ਹੁੰਦਾ ਹੈ ਪਰ ਇਸਤੋਂ ਪਹਿਲਾ ਤੇ ਪਿਛੋਂ ਦਾ ਇਤਿ-ਹਾਸ, ਵਿਸ਼ਵ ਇਤਿਹਾਸ ਹੁੰਦਾ ਹੈ।

ਕੋਈ ਬੂਟਾ ਆਪਣੇ ਚੰਗੇ ਪਿਛਵਾੜੇ ਤੋਂ ਬਿਨਾਂ ਨ ਮਹਿਕਵੇਂ ਫੁਲ ਦੇ ਸਕਦਾ ਹੈ ਅਤੇ ਨ ਫਲਾਂ ਦਾ ਮੀਂਹ ਵਰ੍ਹਾ ਸਕਦਾ ਹੈ। ਤੇ ਜਿਹੜੇ ਇਸ ਤਰ੍ਹਾਂ ਕਰਦੇ ਹਨ ਉਨ੍ਹਾਂ ਤੇ ਕਿਸੇ ਸੁਚੱਜੇ ਮਾਲੀ ਨੇ ਮਿਹਨਤ ਕੀਤੀ ਹੈ, ਖਾਦ ਪਾਈ ਹੈ, ਚੰਗੀ ਧਰਤ ਵਿਚ ਬੀਜਿਆ ਹੈ ਮੌਸਮਾਂ ਤੇ ਨੇ ਸਹਾਇਤਾ ਕੀਤੀ ਹੈ, ਏਸੇ ਤਰ੍ਹਾਂ ਕੌਮਾਂ ਨੂੰ ਉਸਦੇ ਮਾਲੀ ਆਪਣੀਆਂ ਕੁਰਬਾਨੀਆਂ ਨਾਲ, ਆਪਣੀਆਂ ਵਿਉਂਤਾਂ ਤੇ ਸਿਦਕ ਨਾਲ ਫਲਾਂ ਤਕ ਲੈ ਆਉਂਦੇ ਹਨ, ਫਿਰ ਕੌਮ ਦੇ ਬੂਟੇ ਤੋਂ ਇਤਿਹਾਸ ਦੇ ਫਲਾਂ ਦੀ ਬਰਖਾ ਹੁੰਦੀ ਹੈ।

ਯਾਦ ਰਖਣ ਵਾਲੀ ਗਲ ਇਹ ਹੈ ਕਿ ਇਤਿਹਾਸ ਭਾਵੇਂ ਕਿਸੇ

ਇਕ ਇਕਲੇ ਦਾ ਹੋਵੇ ਤੇ ਭਾਵੇਂ ਸਾਰੀ ਕੌਮ ਦਾ ਸਮੁੱਚਾ, ਇਸ ਨੂੰ ਸਾਗਰ ਦੀ ਲਹਿਰ ਵਾਂਗ ਉਕਾ ਨਖੇੜਿਆ ਨਹੀਂ ਜਾ ਸਕਦਾ, ਇਹ ਤਾਣੇ ਪੇਟੇ ਵਾਂਗ ਹੁੰਦਾ ਹੈ।

ਕੌਮ ਦੇ ਦ੍ਰਿੜ ਇਰਾਦਿਆਂ ਵਿਚੋਂ ਇਤਿਹਾਸ ਜੰਮਦਾ ਹੈ, ਲਹੂ ਚੁੰਘਕੇ ਪਲਦਾ ਹੈ, ਹਥਿਆਰਾਂ ਦੇ ਖਿਡਾਉਣਿਆਂ ਨਾਲ ਇਹ ਨਿਚੱਲ ਬਾਲ ਖੇਡਦਾ ਹੈ ਅਤੇ ਪਰਖਾਂ ਤੇ ਘਸਵੱਟਰੀਆਂ ਤੇ ਲਗ ਲਗਕੇ ਇਹ ਆਪਣੇ ਲੁਕਵੀਂ ਚਮਕ ਵਿਖਾਂਦਾ ਹੈ। ਮਨੁਖੀ ਆਦਰਸ਼ ਵਲ ਇਕ ਦੂਰ ਤਕ ਖਿਚੀ ਲਕੀਰ ਸੁਚਾ ਇਤਿਹਾਸ ਹੁੰਦੀ ਹੈ ਪਰ ਇਹ ਦਿਲ ਤੇ ਦਿਮਾਗ਼ ਤੇ ਆਤਮਾ ਦੇ ਲਹੂ ਨਾਲ ਖਿਚੀ ਜਾਂਦੀ ਹੈ।

ਸਿਖ ਇਤਿਹਾਸ ਰਾਜ ਯੋਗ ਦਾ ਇਤਿਹਾਸ ਹੈ, ਇਹ ਆਤਮਵਾਦ ਤੇ ਆਦਰਸ਼-ਵਾਦ ਦੀ ਮਿਲੌਨੀ ਹੈ। ਇਸਦਾ ਰਾਜਸੀ ਇਤਿਹਾਸ ਲਾਲਚੀ ਤੇ ਜ਼ਾਲਮ ਰਾਜਿਆਂ ਦਾ ਇਤਿਹਾਸ ਨਹੀਂ। ਮੈਂ ਕਈਆਂ ਨੂੰ ਅਕਾਲੀ ਫੂਲਾ ਸਿੰਘ ਜੀ ਨੂੰ ਨਪੋਲੀਅਨ ਬੋਨਾ ਪਾਰਟ ਕਹਿੰਦਿਆਂ ਸੁਣਿਆ ਹੈ, ਪਰ ਮੈਂ ਪੁਛਦਾ ਹਾਂ, ਕੀ ਅਕਾਲੀ ਜੀ ਦੇ ਆਚਰਨ ਵਰਗਾ ਨਪੋਲੀਅਨ ਦਾ ਆਚਰਨ ਸੀ? ਕੀ ਅਕਾਲੀ ਜੀ ਵਰਗੀ ਅਧਿਆਤਮਕ ਅਵਸਥਾ ਨਪੋਲੀਅਨ ਦੀ ਸੀ? ਕੀ ਅਕਾਲੀ ਵਰਗਾ ਨਪੋਲੀਅਨ ਦਾ ਆਦਰਸ਼ ਸੀ? ਇਹ ਠੀਕ ਹੈ, ਦਲੇਰੀ ਇਨ੍ਹਾਂ ਦੋਹਾਂ ਦੀ ਇਕੋ ਜਿਹੀ ਹੈ। ਪਰ ਇਨ੍ਹਾਂ ਦੋਹਾਂ ਜੀਵਨਾਂ ਦੇ ਪਿਛਵਾੜੇ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਤੇ ਇਤਿਹਾਸ ਦਾ ਕੰਮ ਹੈ, ਪਿਛਵਾੜੇ ਸਣੇ ਤਸਵੀਰ ਨੂੰ ਪੇਸ਼ ਕਰਨਾ, ਬਿਨਾ ਪਿਛਵਾੜੇ ਦੇ ਤਸਵੀਰ ਬੜੀ ਅਧੂਰੀ ਹੁੰਦੀ ਹੈ ਅਤੇ ਕਿਸੇ ਹਦ ਤਕ ਕਰੂਪ ਭੀ। ਅਸੀਂ ਪੰਜਾਬ, ਭਾਰਤ ਤੇ ਪ੍ਰਦੇਸੀ ਇਤਿਹਾਸਕਾਰਾਂ ਨੂੰ ਬਹੁਤ ਸਾਰੇ ਗਿਲੇ ਉਲਾਂਭੇ ਦੇਂਦੇ ਹਾਂ ਕਿ ਉਨ੍ਹਾਂ ਸਾਡੇ ਇਤਿਹਾਸ ਨਾਲ ਇਨਸਾਫ਼ ਨਹੀਂ ਕੀਤਾ, ਪਰ ਮੈਂ ਪੁਛਦਾ ਹਾਂ ਕਿ ਜਿਹੜੇ ਇਤਿਹਾਸਕਾਰਾਂ ਨੇ ਸਾਡੇ ਆਪਣੇ ਬਣ ਕੇ ਆਪਣੀ ਸ਼ੁਹਰਤ ਨੂੰ ਖ਼ਤਰੇ ਵਿਚ ਪਾਇਆ ਤੇ ਆਪਣੇ ਜੀਵਨ ਤੱਕ ਦੀ ਆਹੂਤੀ ਪਾਕੇ ਸਿਖ ਇਤਿਹਾਸ ਨੂੰ ਲਿਖਿਆ, ਉਨ੍ਹਾਂ ਮਰੇ ਬਾਬਿਆਂ ਦੀਆਂ ਮੁੱਛਾਂ ਤੇ

ਭੀ ਅਸੀ ਧਿਓ ਨਹੀਂ ਲਾਇਆ।

ਅਸੀਂ ਮੈਕਾਲਿਫ ਸਾਹਿਬ ਤੋਂ ਆਪ ਕੀ ਲਾਭ ਲਿਆ ਹੈ ਤੇ ਆਮ ਸਿਖ ਜਨਤਾ ਨੂੰ ਉਸ ਤੋਂ ਕੀ ਫ਼ਾਇਦਾ ਉਠਾਉਣ ਦਾ ਸਮਾਂ ਦਿਤਾ ਹੈ, ਕਨਿੰਘਮ ਦੀ ਲਿਖਤ ਨੂੰ ਹਰ ਸਿਖ ਪਾਸ ਪਹੁੰਚਾਉਣ ਲਈ ਸਾਡੇ ਪੜ੍ਹੇ ਲਿਖਿਆਂ ਨੇ ਕੀ ਕੀਤਾ ਹੈ ? ਹਰੀ ਸਰਨ ਗੁਪਤਾ ਨੇ ਜੋ ਗੂਹੜੇ ਹਨੇਰੇ ਵਿਚ ਗੁੰਮ ਸਮੇਂ ਨੂੰ ਬਾਹਰ ਕਢਕੇ ਸਾਡੇ ਸਾਹਮਣੇ ਲਿਆਂਦਾ ਹੈ ਤਾਂ ਕੇਵਲ ਪੰਜਾਬੀ ਪੜ੍ਹਿਆਂ ਤੱਕ ਪਹੁੰਚਾਉਣ ਦਾ ਸਾਨੂੰ ਕੋਈ ਉਦਮ ਨਹੀਂ ਸੀ ਕਰਨਾ ਚਾਹੀਦਾ ?

ਜੇ ਅਸੀਂ ਉਨ੍ਹਾਂ ਦੀ ਕਦਰ ਕਰਾਂਗੇ ਤਾਂ ਕਈ ਹੋਰ ਦੂਜੇ ਸਾਡੇ ਲਈ ਮਿਹਨਤ ਕਰਨਗੇ, ਜੇ ਉਨ੍ਹਾਂ ਵਿਚ ਕੋਈ ਖ਼ਾਮੀ ਵੀ ਰਹਿ ਜਾਵੇਗੀ ਤਾਂ ਕਦਰ ਕਰਨ ਤੇ ਉਹ ਆਪ ਹੀ ਦੂਰ ਕਰ ਦੇਵੇਗਾ, ਇਤਿਹਾਸ ਦੀ ਉਪਮਾ ਉਹ ਹੈ ਜਿਹੜੀ ਬਗ਼ਾਨਾ ਭੀ ਕਰੇ।

ਨੇੜੇ ਦੇ ਇਤਿਹਾਸ ਦਾ ਨਿਘ ਬਹੁਤਾ ਹੁੰਦਾ ਹੈ। ਅਜ ਸਾਨੂੰ ਨੇੜੇ ਦੇ ਇਤਿਹਾਸ ਦੀ ਅੱਤ ਲੋੜ ਹੈ। ਮਹਾਰਾਜਾ ਦਲੀਪ ਸਿੰਘ ਦਾ ਜੀਵਨ ਸਾਡੇ ਅੰਦਰ ਉਹ ਪ੍ਰੇਰਨਾਆਂ ਭਰਦਾ ਹੈ ਜਿਨ੍ਹਾਂ ਨਾਲ ਅਸੀਂ ਕਈ ਵਾਰ ਭੜਕ ਉਠਦੇ ਹਾਂ। ਅਤੇ ਇਹੋ ਜਿਹੀ ਭੜਕ ਹੁੰਦੀ ਹੈ,ਜਿਸ ਨਾਲ ਕੌਮਾਂ ਹੀ ਆਪਣੀ ਗ਼ੁਲਾਮੀ ਦੇ ਸੰਗਲ ਤੋੜ ਸਕਦੀਆਂ ਹਨ।

ਸਕਾਟਲੈਂਡ ਦਾ 'ਕੌਮੀ ਪ੍ਰਵਾਨਾ', ਰੂਸੀ 'ਬਾਗ਼ੀ ਯੁਵਰਾਜ', ਫ਼੍ਰਾਂਸੀਸੀ 'ਦੁਖੀਏ' ਸਾਨੂੰ ਸੁਤੰਤ੍ਰਤਾ ਦਾ ਸਬਕ ਦੇ ਸਕਦੇ ਹਨ ਪਰੰਤੂ ਮਹਾਰਾਜਾ ਦਲੀਪ ਸਿੰਘ ਦੇ ਸਮੇਂ ਆਜ਼ਾਦੀ ਦੀ ਲੜਾਈ ਲੜਨ ਵਾਲੇ ਸਿਪਾਹੀ, ਦੇਸ਼ ਤੇ ਕੌਮ ਦੇ ਨਾਂ ਤੋਂ ਕੁਰਬਾਨ ਹੋਣ ਵਾਲੇ ਸਿਖ ਅਫ਼ਸਰ, ਤੇ ਮਹਾਰਾਜਾ ਦਲੀਪ ਸਿੰਘ ਦੀ ਪ੍ਰਦੇਸਾਂ ਵਿਚ – ਦੇਸ ਵਿਚ ਆਕੇ ਆਜ਼ਾਦੀ ਦੀ ਰੂਹ ਫੂਕ ਦੇਣ ਵਾਲੀ ਖ਼ਾਹਿਸ਼-ਹੀ ਅਸਲੀ ਅਰਥਾਂ ਵਿਚ ਸਾਡੀ ਅਗਵਾਈ ਕਰ ਸਕਦੀ ਹੈ।

ਮੈਨੂੰ ਖ਼ੁਸ਼ੀ ਹੈ ਕਿ ਕਰਤਾ ਨੇ ਠੀਕ ਮਹਿਸੂਸਿਆ ਹੈ ਕਿ ਦੂਜੇ ਇਨਕਲਬੀ ਸਾਥੀਆਂ ਨੇ ਕਿਉਂ ਨਾ ਆਪਣੇ ਇਨਕਲਾਬਾਂ ਨੂੰ

ਥਿਆਨਿਆ ਜਾਵੇ ਜਿਨ੍ਹਾਂ ਵਿਚ ਬਹੁਤੀ ਪ੍ਰੇਰਨਾ ਵੀ ਹੈ ਤੇ ਜਿਨ੍ਹਾਂ ਦੀ ਮੁਲਕ ਨੂੰ ਲੋੜ ਵੀ ਹੈ।

ਇਸ ਲੇਖਣੀ ਦੀਆਂ ਕਾਫ਼ੀ ਇਨਕਲਾਬੀ ਪੁਸਤਕਾਂ ਪੰਜਾਬੀ ਹਥਾਂ ਵਿਚ ਪੁਜ ਚੁਕੀਆਂ ਹਨ ਤੇ ਸ਼ਲਾਘਾ ਪ੍ਰਾਪਤ ਕਰ ਚੁਕੀਆਂ ਹਨ। ਪ੍ਰੰਤੂ ਇਸ ਲਿਖਤ ਲਈ ਮੈਂ ਸ੍ਰ: ਪਿਆਰਾ ਸਿੰਘ 'ਦਾਤਾ' ਨੂੰ ਹਾਰਦਿਕ ਵਧਾਈ ਦੇਂਦਾ ਹਾਂ। ਮਹਾਰਾਜਾ ਦਲੀਪ ਸਿੰਘ ਨਾਲ ਸੰਬੰਧਤ ਇਤਿਹਾਸ ਦੀ ਸਾਨੂੰ ਬੜੀ ਲੋੜ ਸੀ। ਅਜ ਸੌ ਸਾਲ ਤੋਂ ਸਾਡਾ ਲਹੂ ਲੁਹਾਣ ਇਤਿਹਾਸ ਡਕੋ ਡੋਲੇ ਖਾਂਦਾ ਰਿਹਾ—ਇਸ ਪੁਸਤਕ ਦੇ ਨੌਜਵਾਨ ਤੇ ਉਤਸ਼ਾਹੀ ਲੇਖਕ ਨੇ ਸਾਨੂੰ ਭੁਲ ਰਹੇ ਤੇ ਗੁੰਮ ਹੁੰਦੇ ਜਾ ਰਹੇ ਇਤਿਹਾਸਕ-ਪਤਰੇ ਇਕਠੇ ਕਰ ਦਿਤੇ ਹਨ। ਇਹ ਇਤਿਹਾਸ ਹੈ ਪਰ ਕਰਤਾ ਨੇ ਇਸ ਨੂੰ ਨਾਵਲ ਵਾਂਗ ਕਾਂਡਾਂ ਵਿਚ ਵੰਡ ਗੁੰਦ ਕੇ ਪੇਸ਼ ਕੀਤਾ ਹੈ।

ਮੈਂ ਆਸ ਕਰਦਾ ਹਾਂ, ਕਿ ਕਰਤਾ ਆਪਣੀ ਕਲਮ ਨਾਲ ਸਿਖ ਇਤਿਹਾਸ ਲਿਖਕੇ ਕਲਮ ਤੇ ਆਪਣੇ ਜੀਵਨ ਦੋਹਾਂ ਨੂੰ ਸਫਲ ਬਣਾਣਗੇ, ਤੇ ਪਾਠਕ ਵੀ ਇਸ ਮਹਾਨ ਤੇ ਜ਼ਰੂਰੀ ਲਿਖਤ ਦੀ ਕਦਰ ਕਰ ਕੇ ਉਨ੍ਹਾਂ ਦਾ ਹੌਸਲਾ ਵਧਾਣਗੇ।

ਸ੍ਰੀ ਦਰਬਾਰ ਸਾਹਿਬ
ਅੰਮ੍ਰਿਤਸਰ

ਈਸ਼ਰ ਸਿੰਘ 'ਮਝੈਲ'

# ਪਹਿਲਾ ਕਾਂਡ

ਮ: ਰਣਜੀਤ ਸਿੰਘ ਦੀ ੨੭ ਜੂਨ ੧੮੩੯ ਵਿਚ ਮੌਤ ਹੋਈ। ਇਸ ਮੌਤ ਨਾਲ ਜਿਥੇ ਪੰਜਾਬੀਆਂ ਵਿਚ ਮਾਤਮ ਦੇ ਸਫ ਵਿਛ ਗਏ, ਉਥੇ ਗ਼ੈਰ ਦੀ ਘਰੀਂ ਘਿਓ ਦੇ ਦੀਵੇ ਜਲੇ। ਈਸਟ ਇੰਡੀਆਂ ਕੰਪਨੀ ਦੇ ਅਧਕਾਰੀਆਂ ਦੀ ਕਿੰਨੇ ਚਿਰ ਤੋਂ ਪੰਜਾਬ ਪੁਰ ਅਖ ਸੀ, ਪਰ ਸ਼ੇਰੇ ਪੰਜਾਬ ਦੇ ਜੀਂਦਿਆਂ ਪੰਜਾਬ ਵਲ ਵੇਖਣ ਦੀ ਵੀ ਕਿਸੇ ਵਿਚ ਜੁਰਅੱਤ ਨ ਹੋਈ। ਜਿਉਂ ਹੀ ਸ਼ੇਰੇ ਪੰਜਾਬ ਨੇ ਅੱਖਾਂ ਬੰਦ ਕੀਤੀਆਂ, ਆਪਣੇ ਪਰਾਏ ਹੋ ਗਏ – ਤੇ ਪਰਾਏ ਮੈਦਾਨੀ ਦੁਸ਼ਮਣ।

ਮਹਾਰਾਜੇ ਨੇ ਜਿਨ੍ਹਾਂ ਨੂੰ ਆਪਣੇ ਹਥੀਂ ਦੁਧ ਪਿਆਕੇ ਤੇ ਪੁਤਰਾਂ ਵਾਂਗ ਲਾਡ ਲਡਿਆਕੇ ਇਸ ਆਸ ਨਾਲ ਪਾਲਿਆ ਸੀ, ਕਿ ਉਹ ਸਿਖ ਸਲਤਨਤ ਨੂੰ ਮਜ਼ਬੂਤ ਕਰਨਗੇ, ਉਹਨਾਂ ਹੀ ਡੋਗਰਿਆਂ ਨੇ ਸਿਖ ਹਕੂਮਤ ਦੀਆਂ ਜੜ੍ਹਾਂ ਖੋਖਲੀਆਂ ਕਰਨ ਵਿਚ ਆਪਣੀ ਸਾਰੀ ਤਾਕਤ ਲਾ ਦਿਤੀ।

ਮਹਾਰਾਜੇ ਦੇ ਮਰਨ ਪਿਛੋਂ ਵਜ਼ੀਰ ਧਿਆਨ ਸਿੰਘ ਨੇ ਸਿਆਣਪ ਚਲਾਕੀ ਤੇ ਹਿੰਮਤ ਨਾਲ ਕਾਫੀ ਰਾਜਸੀ ਤਾਕਤ ਹਾਸਲ ਕਰ ਲਈ ਸੀ।

ਆਪਣੇ ਵਿਰੋਧੀਆਂ ਜਾਂ ਇਸ ਦੀਆਂ ਕੁਚਾਲਾਂ ਨੂੰ ਸਮਝਣ ਵਾਲੇ ਸਿਖ ਸਰਦਾਰਾਂ ਨੂੰ ਇਸਨੇ ਖੁਸ਼ਾਮਦ ਜਾਂ ਲਾਲਚ ਨਾਲ ਆਪਣੇ ਨਾਲ ਮਿਲਾ ਲਿਆ ਸੀ। ਮਹਾਰਾਜੇ ਦੇ ਜੀਂਦਿਆਂ ਜੀ ਇਸਨੇ ਆਪਣੇ ਪੁਤਰ ਹੀਰਾ ਸਿੰਘ ਨੂੰ ਮਹਾਰਾਜੇ ਦਾ ਮਨਜ਼ੂਰੇ-ਨਜ਼ਰ ਬਣਾ ਰਖਿਆ ਸੀ। ਮਹਾਰਾਜੇ ਦਾ ਭੋਲਾ ਮਨ ਸਮਝੋ, ਜਾਂ ਉਸਦੀ ਮਿਹਰਬਾਨੀ, ਕਿ ਮਹਾਰਾਜੇ ਤਕ ਜਿੰਨੀ ਧਿਆਨ ਸਿੰਘ ਦੀ ਪਹੁੰਚ ਸੀ ਉਨੀ ਸ਼ਾਹਜ਼ਾਦਿਆਂ ਦੀ ਵੀ ਨਹੀਂ ਸੀ। ਧਿਆਨ ਸਿੰਘ ਨੇ ਇਕ ਚਾਲਾਕ ਸਿਆਸਤਦਾਨ ਵਾਂਗ ਆਪਣੇ ਦਿਲ ਵਿਚ ਹੀ ਇਹ ਫੈਸਲਾ ਕੀਤਾ ਕਿ ਕਿਸੇ ਨ ਕਿਸੇ ਤਰ੍ਹਾਂ ਮਹਾਰਾਜੇ ਤੋਂ ਬਾਅਦ ਆਪਣੇ ਪੁਤਰ ਹੀਰਾ ਸਿੰਘ ਨੂੰ ਤਖ਼ਤ ਪੁਰ ਬਿਠਾਇਆ ਜਾਵੇ। ਤੇ ਰਾਹ ਦੀਆਂ ਸਾਰੀਆਂ ਰੁਕਾਵਟਾਂ ਨੂੰ ਦੂਰ ਕਰਨ ਲਈ ਜੇ ਸਿਖ ਰਾਜ ਤਬਾਹ ਵੀ ਹੋ ਜਾਵੇ ਤਾਂ ਕੋਈ ਡਰ ਨਹੀਂ। ਅਰੰਭ ਵਿਚ ਇਸ ਸਾਜ਼ਸ਼ ਵਿਚ, ਤਿੰਨੇ ਭਰਾ ਧਿਆਨ ਸਿੰਘ, ਗ਼ੁਲਾਬ ਸਿੰਘ ਤੇ ਸੁਚੇਤ ਸਿੰਘ ਸ਼ਾਮਲ ਸਨ, ਪਰ ਹੋਲੀ ਹੋਲੀ ਇਸ ਖੂਨੀ ਟੋਲੀ ਵਿਚ ਹੋਰ ਵੀ ਵਾਧਾ ਹੁੰਦਾ ਗਿਆ।

ਖੜਕ ਸਿੰਘ ਦੀ ਤਖ਼ਤਨਸ਼ੀਨੀ

ਸ਼ਾਹਜ਼ਾਦਾ ਖੜਕ ਸਿੰਘ—ਧਿਆਨ ਸਿੰਘ ਜੁੰਡੀ ਦੀਆ ਸਾਰੀਆਂ ਚਾਲਾਂ ਤੋਂ ਵਾਕਫ ਸੀ। ਜਦ ਉਹ ਮਹਾਰਾਜੇ ਦੀ ਮੌਤ ਮਗਰੋਂ ਤਖਤ ਪੁਰ ਬੈਠਾ, ਤਾਂ ਉਹ ਫੂਕ ਫੂਕ ਕੇ ਕਦਮ ਧਰਦਾ ਸੀ। ਉਸ ਨੂੰ ਧਿਆਨ ਸਿੰਘ ਦੀ ਵਜ਼ੀਰੀ ਦੇ ਉਹ ਦਿਨ ਚੰਗੀ ਤਰ੍ਹਾਂ ਯਾਦ ਸਨ, ਜਦ ਮਹਾਰਾਜਾ ਰਣਜੀਤ ਸਿੰਘ ਸਮੇ ਉਸਨੂੰ ਕਦੀ ਲਾਹੌਰ ਨਹੀਂ ਸੀ ਟਿਕਣ ਦਿਤਾ ਗਿਆ। ਜੰਗੀ ਮੁਹਿੰਮਾਂ ਪੁਰ ਨਿਹਾਇਤ ਚਲਾਕੀ ਨਾਲ ਘਲਿਆ ਜਾਂਦਾ ਸੀ, ਤੇ ਉਥੇ ਵੀ ਉਸ ਵਿਰੁਧ ਜ਼ਹਿਰੀਲਾ ਪ੍ਰਾਪੇਗੰਡਾ ਕੀਤਾ ਜਾਂਦਾ ਸੀ। ਸ਼ਾਹਜ਼ਾਦੇ ਨੂੰ ਪਿਛੋਂ ਬਹੁਤੀ ਵਾਰੀ ਸਿੱਕਾ ਬਰੂਦ ਤੇ ਰਾਸ਼ਣ ਪਾਣੀ ਦੀ ਸਪਲਾਈ ਦਾ ਕੰਮ ਜਾਣ ਬੁਝ ਕੇ ਢਿਲਾ ਰਖਿਆ ਜਾਂਦਾ ਜਾਂ ਦੁਸ਼ਮਣ ਨੂੰ ਮਦਦ ਦੇ ਕੇ ਇਸ ਦੀ ਸਫਲਤਾ ਵਿਚ ਰੋੜੇ ਅਟਕਾਏ ਜਾਂਦੇ ਸਨ। ਖੜਕ ਸਿੰਘ ਨੂੰ ਇਹ ਵੀ ਨਹੀਂ ਸੀ ਭੁਲਿਆ ਕਿ ਧਿਆਨ ਸਿੰਘ ਉਸ ਨੂੰ ਜਾਂ ਤੇ ਜੰਗ ਵਿਚ ਮਰਿਆ ਵੇਖਣਾ

ਚਾਹੁੰਦਾ ਸੀ ਤੇ ਜਾਂ ਮਹਾਰਾਜੇ ਦੀ ਨਿਗਾਹ ਵਿਚ ਬਦਨਾਮ। ਇਸ ਲਈ ਤਖਤ ਪੁਰ ਬੈਠਨ ਪਿਛੋਂ ਖੜਕ ਸਿੰਘ – ਡੋਗਰੇ ਧਿਆਨ ਸਿੰਘ ਦਾ ਵਧੇਰੇ ਧਿਆਨ ਰਖਦਾ ਸੀ। ਇਥੋਂ ਤਕ ਕਿ ਉਸ ਨੇ ਉਸਦੀ ਰਾਜ ਮਹੱਲਾਂ ਵਿਚ ਖੁਲੀ ਅਵਾਜਾਈ ਵੀ ਬੰਦ ਕਰ ਦਿੱਤੀ।

ਮਰਨ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਵਡੇ ਸ਼ਹਿਜ਼ਾਦੇ ਖੜਕ ਸਿੰਘ ਦਾ ਹਥ ਧਿਆਨ ਸਿੰਘ ਦੇ ਹਥ ਫੜਾ ਕੇ ਇਕਰਾਰ ਲੇ ਲਿਆ ਸੀ, ਕਿ ਉਹ ਮਹਾਰਾਜੇ ਖੜਕ ਸਿੰਘ ਦਾ ਪੂਰਾ ਪੂਰਾ ਵਫਾਦਾਰ ਰਹੇਗਾ, ਪਰ ਹੋਇਆ ਕੀ ? ਉਹ ਦਿਲ ਜਾਨ ਨਾਲ ਖੜਕ ਸਿੰਘ ਦਾ ਦੁਸ਼ਮਣ ਹੋ ਗਿਆ। ਖੜਕ ਦਾ ਇਕ ਬੜਾ ਵਫ਼ਾਦਾਰ ਸਿਆਣਾ ਤੇ ਦੂਰ ਅੰਦੇਸ਼ ਸਲਾਹ ਕਾਰ ਸ: ਚੇਤ ਸਿੰਘ ਵੀ ਧਿਆਨ ਸਿੰਘ ਦੀਆਂ ਸਾਰੀਆਂ ਸਾਜ਼ਸ਼ਾਂ ਤੋਂ ਵਾਕਫ ਸੀ। ਸੋ ਉਸ ਨੇ ਮਹਾਰਾਜੇ ਨੂੰ ਇਹੀ ਮਸ਼ਵਰਾ ਦਿਤਾ ਕਿ ਧਿਆਨ ਸਿੰਘ ਦਾ ਰਾਜ ਮਹੱਲਾਂ ਵਿਚ ਇਨਾਂ ਖੁਲ੍ਹਾ ਆਣਾ ਜਾਣਾ ਠੀਕ ਨਹੀਂ – ਤੇ ਇਸ ਦਾ ਵੀ ਇਕ ਸਬਬ ਸੀ। ਧਿਆਨ ਸਿੰਘ ਨਿਹਾਇਤ ਚਾਲਾਕੀ ਨਾਲ ਬੜੇ ਗੁਝੇ ਸ਼ਾਹੀ ਭੇਦ ਬਾਹਿਰ ਕਢਕੇ ਮਹਾਰਾਜੇ ਨੂੰ ਬਦਨਾਮ ਕਰਦਾ ਰਹਿੰਦਾ ਸੀ।

ਧਿਆਨ ਸਿੰਘ ਇਹ ਕਿਥੇ ਬਰਦਾਸ਼ਤ ਕਰ ਸਕਦਾ ਸੀ ਕਿ ਉਸਨੂੰ ਰਾਜ ਮਹੱਲਾਂ ਚੋਂ ਇਤਨੀ ਬੇ-ਇੱਜ਼ਤੀ ਨਾਲ ਕੱਢ ਦਿਤਾ ਜਾਵੇ, ਤੇ ਦੂਜਾ ਉਸ ਦੇ ਸਾਰੇ ਅਧਕਾਰ ਚੇਤ ਸਿੰਘ ਨੂੰ ਦੇ ਦਿਤੇ ਜਾਣ।

**ਖੜਕ ਸਿੰਘ ਦੀ ਰਾਜ ਤੋਂ ਅਲਹਿਦਗੀ**

ਧਿਆਨ ਸਿੰਘ ਨੇ ਇਕ ਅਜੇਹੀ ਡੂੰਘੀ ਚਾਲ ਚਲੀ ਜਿਸ ਨਾਲ ਇਕ ਤੀਰ ਨਾਲ ਦੋ ਨਹੀਂ ਸਗੋਂ ਤਿਨ ਸ਼ਿਕਾਰ ਫੁੰਡੇ ਜਾਣ। ਇਕ ਤਾਂ ਮ: ਖੜਕ ਸਿੰਘ ਤੇ ਉਸਦੇ ਸ਼ਹਿਜ਼ਾਦੇ ਕੰਵਰ ਨੌਨਿਹਾਲ ਸਿੰਘ ਨੂੰ ਆਪੋ ਵਿਚ ਟਕਰਾ ਦਿਤਾ ਜਾਵੇ, ਤੇ ਦੂਜੇ ਸਿਖ ਸਰਦਾਰਾਂ ਨੂੰ ਉਸ ਤੋਂ ਬਦਜ਼ਨ ਕਰਾ ਦਿਤਾ ਜਾਵੇ। ਤੀਜਾ ਚੇਤ ਸਿੰਘ ਨੂੰ ਰਾਹੋਂ ਹਟਾਕੇ ਉਸ ਦੀ ਥਾਂ ਆਪ ਮਲਕੇ ਮੁੜ ਸਾਰੇ ਖੁਸੇ ਅਧਕਾਰ ਹਥ ਵਿਚ ਲਏ ਜਾਣ।

ਇਨੀਂ ਦਿਨੀਂ ਵਜ਼ੀਰ ਧਿਆਨ ਸਿੰਘ ਨੇ ਰਾਜ ਮਹੱਲ, ਰਾਜ ਦਰਬਾਰ, ਤੇ ਸਿਖ ਫੌਜਾਂ ਵਿਚ ਇਹ ਅਫਵਾਹ ਉਡਾ ਦਿਤੀ ਕਿ ਮਹਾਰਾਜਾ ਤੇ ਉਸਦਾ ਮੌਜੂਦਾ ਸਲਾਹ-ਕਾਰ ਚੇਤ ਸਿੰਘ ਪੰਜਾਬ ਅੰਗਰੇਜ਼ਾਂ ਦੇ ਸਪੁਰਦ ਕਰਨ ਦੀਆਂ ਗੋਂਦਾ ਗੁੰਦ ਰਹੇ ਹਨ। ਜਿਸ ਅਨੁਸਾਰ ਪੰਜਾਬ ਵਿਚ ਅੰਗਰੇਜ਼ੀ ਫੌਜ ਰਖੀ ਜਾਵੇਗੀ, ਤੇ ਉਸਦਾ ਖਰਚ ਲਾਹੌਰ ਦਰਬਾਰ ਦੇਵੇਗਾ, ਅਰ ਪੰਜਾਬ ਦੀ ਸਾਰੀ ਆਮਦਨ ਚੋਂ ਛੇ ਆਨੇ ਫੀ ਰੁਪਿਆ ਅੰਗਰੇਜ਼ਾਂ ਨੂੰ ਮਿਲਿਆ ਕਰੇਗਾ।

ਓਨੀਂ ਦਿਨੀਂ ਅਫਵਾਹਾਂ ਦੀ ਸਹੀ ਪੜਤਾਲ ਕਰਨੀ ਜਾਂ ਇਹੋ ਜੇਹੀਆਂ ਚਾਲਾਂ ਸਮਝਣੀਆਂ ਕੋਈ ਸੌਖਾ ਕੰਮ ਨਹੀਂ ਸੀ। ਸਿਖ ਸਰਦਾਰਾਂ, ਫੌਜਾਂ ਤੇ ਰਾਜ ਦਰਬਾਰੀਆਂ ਨੇ ਧਿਆਨ ਸਿੰਘ ਦੀ ਇਸ ਗਲ ਤੇ ਯਕੀਨ ਕਰ ਲਿਆ।

ਦੂਜੇ ਪਾਸੇ ਕੰਵਰ ਨੌਨਿਹਾਲ ਸਿੰਘ ਨੂੰ ਪਿਸ਼ਾਵਰ ਵਿਚ ਮੌਜੂਦਾ ਹਾਲਾਤ ਦੀ ਇਤਲਾਹ ਦਿਤੀ ਗਈ, ਤੇ ਉਸਦੇ ਕੰਨ ਭਰਨ ਤੇ ਮ: ਖੜਕ ਸਿੰਘ ਤੋਂ ਬਦਜ਼ਨ ਕਰਨ ਦਾ ਕੰਮ ਗੁਲਾਬ ਸਿੰਘ ਦੇ ਸਪੁਰਦ ਕੀਤਾ ਗਿਆ।

ਤਿੰਨੇ ਤੀਰ ਨਿਸ਼ਾਨੇ ਬੈਠੇ। ਸਿਖਾਂ ਦਾ ਸਿਆਣਾ ਦੂਰ ਅੰਦੇਸ਼ ਤੇ ਧਿਆਨ ਸਿੰਘ ਦੇ ਸਿਆਸੀ ਹਥ ਕੰਡਿਆਂ ਤੋਂ ਵਾਕਫ਼ ਮਹਾਰਾਜਾ ਤੇ ਉਸ ਦਾ ਵਜ਼ੀਰ ਚੇਤ ਸਿੰਘ ਸਿਖਾਂ ਦੀਆਂ ਨਜ਼ਰਾਂ ਤੋਂ ਗਿਰ ਗਏ। ਪੁਤ ਨੂੰ ਪਿਓ ਸਿਖ ਰਾਜ ਦੀਆਂ ਜੜ੍ਹਾਂ ਤੇ ਕੁਹਾੜਾ ਮਾਰਨ ਵਾਲਾ, ਬੜਾ ਬੇ-ਰਹਿਮ, ਧੋਖੇਬਾਜ਼ ਤੇ ਬੇਈਮਾਨ ਜਾਪਿਆ। ਸਿਖ ਸਰਦਾਰਾਂ ਤੇ ਫੌਜੀਆਂ ਤੇ ਕੰਵਰ ਨੌਨਿਹਾਲ ਸਿੰਘ ਦੀ ਰਹਿ ਰਹਿ ਕੇ ਇਕੋ ਇਕ ਸਿਖ ਰਾਜ ਦੇ ਵਫ਼ਾਦਾਰ ਤੇ ਸਿਖਾਂ ਦੀ ਤਬਾਹੀ ਦੇ ਗਮ ਵਿਚ ਘੁਲ ਘੁਲ ਕੇ ਮਰ ਰਹੇ ਦੁਧ ਪੀਂਦੇ ਮਜਨੂੰ ਪੁਰ ਨਜ਼ਰ ਪੈਂਦੀ ਸੀ ਤੇ ਉਹ ਸੀ ਡੋਗਰਾ ਵਜ਼ੀਰ ਧਿਆਨ ਸਿੰਘ। ਤੇ ਇਤਨੇ ਕੁਝ ਹੀ ਉਹ ਚਾਹੁੰਦਾ ਸੀ।

ਕੰਵਰ ਨੌਨਿਹਾਲ ਸਿੰਘ ਦੇ ਲਾਹੌਰ ਮੁੜਨ ਪੁਰ ਧਿਆਨ ਸਿੰਘ ਨੇ ਉਸਨੂੰ ਉਹ ਜਾਹਲੀ ਚਿਠੀਆਂ ਵਿਖਾਈਆਂ, ਜਿਹੜੀਆਂ ਮ: ਖੜਕ ਸਿੰਘ

ਤੇ ਚੇਤ ਸਿੰਘ ਵਲੋਂ ਅੰਗਰੇਜ਼ਾਂ ਨੂੰ ਲਿਖੀਆਂ ਗਈਆਂ ਸਨ । ਦਰਬਾਰ ਦੇ ਖ਼ਾਸ ਖ਼ਾਸ ਸਰਦਾਰਾਂ, ਕੰਵਰ ਨੌਨਿਹਾਲ ਸਿੰਘ, ਰਾਣੀਆਂ, ਤੇ ਧਿਆਨ ਸਿੰਘ ਵਿਚਕਾਰ ਇਕ ਖੁਫੀਆ ਮੀਟਿੰਗ ਹੋਈ। ਜਿਸ ਵਿਚ ਧਿਆਨ ਸਿੰਘ ਨੇ ਸਾਰਾ ਮੁਆਮਲਾ ਤੇ ਜਾਹਲੀ ਚਿਠੀਆਂ ਉਨ੍ਹਾਂ ਸਾਹਮਣੇ ਰਖੀਆਂ। ਇਸ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ਮ: ਖੜਕ ਸਿੰਘ ਨੂੰ ਤਖਤੋਂ ਲਾਹਕੇ ਕੰਵਰ ਨੌਨਿਹਾਲ ਸਿੰਘ ਨੂੰ ਤਖਤ ਪੁਰ ਬਿਠਾਇਆ ਜਾਵੇ ਤੇ ਚੇਤ ਸਿੰਘ ਵਜ਼ੀਰ ਨੂੰ ਪਾਰ ਬੁਲਾਕੇ ਸਿਖ ਰਾਜ ਨੂੰ ਸਾਹਮਣੇ ਦਿਸ ਰਹੀ ਮੁਸੀਬਤ ਤੋਂ ਬਚਾ ਲਿਆ ਜਾਵੇ ।

ਸਾਰੀਆਂ ਤਾਕਤਾਂ ਨੂੰ ਆਪਣੇ ਹਥਾਂ 'ਚ ਕਰਕੇ ਇਕ ਭਿਆਨਕ ਕਾਲੀ ਬੋਲੀ ਰਾਤ ਨੂੰ ਧਿਆਨ ਸਿੰਘ ਆਪਣੇ ਦੋ ਭਰਾਵਾਂ, ਕੰਵਰ ਨੌਨਿਹਾਲ ਸਿੰਘ ਤੇ ਹੋਰ ਕੁਝ ਕੁ ਚੋਣਵੇਂ ਆਦਮੀਆਂ ਨੂੰ ਲੈ ਕੇ ਮਹੱਲੀਂ ਜਾ ਪੁਜਾ। ਪਹਿਰੇਦਾਰ ਪਹਿਲਾਂ ਹੀ ਸਿਖਲਾਏ ਹੋਏ ਸਨ, ਕਿਸੇ ਨਾ ਟੋਕਿਆ। ਜਦ ਇਹ ਟੋਲੀ ਮਹਾਰਾਜੇ ਦੇ ਮਹੱਲਾਂ ਪਾਸ ਪੁਜੀ, ਤਾਂ ਮਹਾਰਾਜੇ ਦਾ ਰਾਖ਼ਾ ਇਸ ਟੋਲੀ ਸਬੰਧੀ ਮਹਾਰਾਜੇ ਨੂੰ ਖਬਰ ਦੇਣ ਲਈ ਉਠ ਨਠਾ। ਪਿਛੋਂ ਧਿਆਨ ਸਿੰਘ ਨੇ ਗੋਲੀ ਮਾਰ ਕੇ ਉਸ ਨੂੰ ਥਾਂ ਰਖਿਆ। ਸਾਰੇ ਮਹਾਰਾਜੇ ਦੇ ਸੌਣ ਕਮਰੇ ਵਿਚ ਪੁਜੇ। ਮਹਾਰਾਜਾ ਹਾਲੀਂ ਜਾਗ ਹੀ ਰਿਹਾ ਸੀ। ਉਹ ਇਸ ਵੇਲੇ ਇਸ ਪਾਰਟੀ ਨੂੰ ਵੇਖਕੇ ਤਾੜ ਗਿਆ ਕਿ ਦਾਲ ਵਿਚ ਕੁਝ ਕਾਲਾ ਕਾਲਾ ਹੈ। ਉਹ ਹਾਲੀਂ ਆਪਣੀ ਥਾਂ ਤੋਂ ਉਠ ਹੀ ਰਿਹਾ ਸੀ ਕਿ ਦੋ ਆਦਮੀਆਂ ਨੇ ਫੜਕੇ ਰਸੀਆਂ ਨਾਲ ਜੂੜ ਦਿਤਾ । ਸ਼ਾਇਦ ਮਹਾਰਾਜੇ ਦੀ ਬੇ-ਇਜ਼ਤੀ ਵੀ ਕੀਤੀ ਜਾਂਦੀ ਜਾਂ ਉਸ ਨੂੰ ਓਸੇ ਵੇਲੇ ਸਦਾ ਦੀ ਨੀਂਦ ਸੁਆ ਦਿਤਾ ਜਾਂਦਾ ਕਿ ਖੁਸ਼-ਕਿਸਮਤੀ ਨਾਲ ਮਹਾਰਾਣੀ ਚੰਦ ਕੌਰ ਆ ਪੁਜੀ ਜਿਸ ਕਰਕੇ ਉਸ ਦਾ ਬਚਾ ਹੋ ਗਿਆ ।

ਵਜ਼ੀਰ ਚੇਤ ਸਿੰਘ ਇਸ ਰੌਲੇ ਨੂੰ ਸੁਣਕੇ ਇਕ ਕਮਰੇ ਵਿਚ ਲੁਕ ਗਿਆ ਸੀ ਪਰ ਇਸ ਚੰਡਾਲ ਚੌਕੜੀ ਹਥੋਂ ਉਸ ਦਾ ਬਚਣਾ ਸੌਖਾ ਕੰਮ ਨਹੀਂ ਸੀ। ਅਖੀਰ ਉਸ ਨੂੰ ਢੂੰਡ ਕੇ ਕਤਲ ਕਰਦਿਆਂ ਹੋਇਆਂ ਧਿਆਨ

ਸਿੰਘ ਨੇ ਕਿਹਾ – "ਬਚਾ ! ਖੜਕ ਸਿੰਘ ਦੀ ਵਫ਼ਾਦਾਰੀ ਤੇ ਧਿਆਨ ਸਿੰਘ ਨਾਲ ਗਦਾਰੀ ਦਾ ਮਜ਼ਾ ਚਖ ਲੈ –।"

ਮ: ਨੌਨਿਹਾਲ ਸਿੰਘ

ਮਹਾਰਾਜਾ ਖੜਕ ਸਿੰਘ ਨੂੰ ਤਖਤੋਂ ਲਾਹ ਕੇ ਕੰਵਰ ਨੌਨਿਹਾਲ ਸਿੰਘ ਨੂੰ ਤਖਤ ਪੁਰ ਬਿਠਾ ਕੇ ਵਜ਼ੀਰੀ ਦੀ ਵਾਗ ਡੋਰ ਧਿਆਨ ਸਿੰਘ ਨੇ ਆਪ ਸੰਭਾਲ ਲਈ, ਨੌਨਿਹਾਲ ਸਿੰਘ ਦੀ ਉਮਰ ਇਸ ਸਮੇਂ ਅਠਾਰਾਂ ਕੁ ਸਾਲ ਦੀ ਸੀ।

ਮ: ਖੜਕ ਸਿੰਘ ਦੀ ਮੌਤ

ਮਹਾਰਾਜਾ ਖੜਕ ਸਿੰਘ ਕੜੀ ਨਿਗਰਾਨੀ ਹੇਠਾਂ ਰਖਿਆ ਗਿਆ, ਤੇ ਨੌਨਿਹਾਲ ਸਿੰਘ ਦੇ ਉਸ ਦੇ ਅਸਰ ਤੋਂ ਦੂਰ ਰਖਣ ਲਈ ਚੰਗੀ ਤਰ੍ਹਾਂ ਕੰਨ ਭਰੇ ਜਾਂਦੇ ਰਹੇ। ਖੜਕ ਸਿੰਘ ਦੀ ਸਿਹਤ ਖ਼ਰਾਬ ਹੋ ਗਈ ਪਰ ਨਾ ਤਾਂ ਪੁਤਰ ਦਾ ਮੇਲ ਹੋਇਆ ਤੇ ਨਾ ਹੀ ਯੋਗ ਡਾਕਟਰੀ ਸਹਾਇਤਾ ਹੀ ਪੁਜੀ। ਸਗੋਂ ਹਕੀਮਾਂ ਨੂੰ ਹਥਾਂ 'ਚ ਲੈ ਕੇ ਖ਼ੁਰਾਕ ਵਿਚ ਥੋੜੀ ਥੋੜੀ ਜ਼ਹਿਰ ਦੇ ਕੇ ਕਲੂ ਦੇ ਸ਼ਾਹ ਨੂੰ ਅਜ ਘਾਤੀਆਂ ਵਾਂਗ ਤਰਸਾ ਤਰਸਾ ਕੇ ਮਾਰਿਆ ਗਿਆ। ਹਿੰਦੁਸਤਾਨ ਦੇ ਸ਼ਹਿਨਸ਼ਾਹ ਸ਼ਾਹਜਹਾਨ ਵਾਂਗ ਪੂਰੇ ਨੌ ਮਹੀਨੇ ਹਡੀਆਂ ਗੋਡੇ ਰਗੜਦਾ ਤੇ ਪੁਤਰ, ਰਾਣੀਆਂ ਤੇ ਸਨੇਹੀਆਂ ਦੇ ਗ਼ਮ ਵਿਚ ਝੁਰਦਾ ਮਹਾਰਾਜਾ ਖੜਕ ਸਿੰਘ ੫ ਨਵੰਬਰ ੧੮੪੦ ਨੂੰ ਸਦਾ ਦੀ ਨੀਂਦ ਸੌਂ ਗਿਆ।

ਧਿਆਨ ਸਿੰਘ ਕੋਈ ਅਜਿਹਾ ਮੌਕਾ ਹਥੋਂ ਨਹੀਂ ਸੀ ਜਾਣ ਦੇਣਾ ਚਾਹੁੰਦਾ, ਜਿਸ ਤੋਂ ਉਹ ਰਤਾ ਵੀ ਫ਼ਾਇਦਾ ਉਠਾ ਸਕਦਾ ਹੋਵੇ। ਉਸ ਦੇ ਸਾਹਮਣੇ ਉਸ ਦੇ ਜੀਵਣ ਦੇ ਸਿਰਫ਼ ਦੋਹੀ ਮਕਸਦ ਸਨ, ਇਕ ਉਸ ਦੀ ਆਪਣੀ ਕਾਮਯਾਬੀ ਤੇ ਦੂਜੇ ਸਿਖ ਸਲਤਨਤ ਦੀ ਤਬਾਹੀ।

ਮਹਾਰਾਜਾ ਖੜਕ ਸਿੰਘ ਨਾਲ ਦੋ ਰਾਣੀਆਂ ਤੇ ੧੧ ਬਾਂਦੀਆਂ ਸਤੀ ਹੋ ਗਈਆਂ।

ਮਹਾਰਾਜਾ ਖੜਕ ਸਿੰਘ ਦੀ ਦੇਹ ਨੂੰ ਲੰਬੂ ਲਗਣ ਸਮੇਂ ਵੀ ਧਿਆਨ

ਸਿੰਘ ਦਾ ਦਿਮਾਗ ਬੜੀ ਤੇਜ਼ੀ ਨਾਲ ਕੰਮ ਕਰ ਰਿਹਾ ਸੀ। ਉਹ ਪਿਉ ਨਾਲ ਹੀ ਪੁਤਰ ਨੂੰ ਵੀ ਦਫਨੀਂਦਾ ਵੇਖਣਾ ਚਾਹੁੰਦਾ ਸੀ। ਅਜ ਉਹ ਆਪਣੇ ਨਿਸ਼ਾਨੇ ਵਲ ਇਕੋ ਸਾਹ ਦੋ ਪਉੜੀਆਂ ਹੀ ਨਹੀਂ ਸੀ ਚੜ੍ਹ ਜਾਣਾ ਚਾਹੁੰਦਾ, ਸਗੋਂ ਤੀਜੀ ਪੁਰ ਪੈਰ ਵੀ ਰਖ ਦੇਣਾ ਚਾਹੁੰਦਾ ਸੀ।

ਮ: ਨੌਨਿਹਾਲ ਸਿੰਘ ਦਾ ਕਤਲ

ਕੰਵਰ ਨੌਨਿਹਾਲ ਸਿੰਘ ਸਿਆਸੀ ਤੌਰ ਤੇ ਆਪਣੇ ਪਿਉ ਨੂੰ ਧਿਆਨ ਸਿੰਘ ਦੀ ਬੇਈਮਾਨੀ ਕਰ ਕੇ ਆਪਣਾ ਤੇ ਸਿਖਾਂ ਦਾ ਦੁਸ਼ਮਣ ਸਮਝਦਾ ਸੀ, ਪਰ ਨਹੁਆਂ ਨਾਲੋਂ ਕਦੀ ਮਾਸ ਨਹੀਂ ਵਖ ਹੋ ਸਕਦਾ। ਅਜ ਦੇ ਦਿਨ ਉਹ ਡਾਢਾ ਦੁਖੀ ਜਾਪਦਾ ਸੀ, ਤੇ ਇਸ ਸਮੇਂ ਧਿਆਨ ਸਿੰਘ ਦੀ ਘੁਸਰ ਮੁਸਰ ਤੇ ਹਫੜਾ ਦਫੜੀ ਉਸ ਨੂੰ ਚੰਗੀ ਨਹੀਂ ਸੀ ਲਗ ਰਹੀ। ਹੋ ਸਕਦਾ ਹੈ, ਕਿ ਕਿਸੇ ਨ ਕਿਸੇ:ਤਰ੍ਹਾਂ ਕੰਵਰ ਨੂੰ ਆ ਰਹੀਆਂ ਖੂਨੀ ਘੜੀਆਂ ਦਾ ਅਹਿਸਾਸ ਹੋ ਗਿਆ ਹੋਵੇ। ਉਹ ਸਸਕਾਰ ਦੇ ਕੰਮ ਨੂੰ ਵਿਚੇ ਛਡ ਕੇ ਉਥੋਂ ਊਧਮ ਸਿੰਘ – (ਗੁਲਾਬ ਸਿੰਘ ਦੇ ਪੁਤਰ ਤੇ ਧਿਆਨ ਸਿੰਘ ਦੇ ਭਤੀਜੇ) ਨੂੰ ਨਾਲ ਲੈ ਤੁਰ ਪਿਆ। ਅਗੋ ਗਲ ਸਾਰੀ ਗਿਣੀ ਮਿਥੀ ਸੀ। ਡਿਉਢੀ ਵਿਚੋਂ ਲੰਘਦਿਆਂ ਉਪਰੋਂ ਛਤ ਵਿਚ ਆਣ ਡਿਗੀ। ਊਧਮ ਸਿੰਘ ਉਥੇ ਹੀ ਮਰ ਗਿਆ ਤੇ ਕੰਵਰ ਮਾਮੂਲੀ ਜ਼ਖ਼ਮੀ ਹੋਇਆ। ਧਿਆਨ ਸਿੰਘ ਇਸੇ ਸਮੇਂ ਦੀ ਉਡੀਕ ਵਿਚ ਸੀ। ਪਹਿਲਾਂ ਹੀ ਡੋਲੀ ਤੇ ਕਹਾਰ ਇਸ ਕਾਰੇ ਦੀ ਉਡੀਕ ਵਿਚ ਸਨ। ਕੰਵਰ ਨੂੰ ਡੋਲੀ ਵਿਚ ਬਿਠਾ ਕੇ ਬੜੀ ਤੇਜ਼ੀ ਨਾਲ ਧਿਆਨ ਸਿੰਘ ਕਿਲ੍ਹੇ ਵਿਚ ਲੈ ਗਿਆ।

ਕਈ ਸਰਦਾਰਾਂ ਅੰਦਰ ਜਾਣ ਦਾ ਯਤਨ ਕੀਤਾ ਪਰ ਸਭ ਨਿਸਫਲ। ਆਪਣੇ ਨਿਜੀ ਆਦਮੀਆਂ ਬਿਨਾਂ ਕਿਸੇ ਨੂੰ ਅੰਦਰ ਨਾ ਜਾਣ ਦਿਤਾ ਗਿਆ। ਕੰਵਰ ਦੀ ਮਾਂ ਮਹਾਰਾਣੀ ਚੰਦ ਕੌਰ ਕਿਲ੍ਹੇ ਦੇ ਦਰਵਾਜ਼ੇ ਨੂੰ ਭੰਨਦੀ ਤੇ ਸਿਰ ਦੇ ਵਾਲ ਖੋਂਹਦੀ ਰਹੀ, ਪਰ ਉਸਦੀਆਂ ਚੀਕਾਂ ਵੀ ਪੱਥਰ ਦਿਲ ਧਿਆਨ ਸਿੰਘ ਦਾ ਦਿਲ ਮੋਮ ਨ ਕਰ ਸਕੀਆਂ।

ਇਸ ਹਾਦਸੇ ਨਾਲ ਕੰਵਰ ਬਿਲਕੁਲ ਮਾਮੂਲੀ ਜ਼ਖ਼ਮੀ ਹੋਇਆ ਸੀ

ਜੋ ਉਸ ਸਮੇਂ ਦੇ ਸ਼ਾਹੀ ਅੰਗਰੇਜ਼ ਡਾਕਟਰ ਹੋਨਿਗਬਰਗਰ ਤੋਂ ਮਾਮੂਲੀ ਮਰ੍ਹਮ ਪਟੀ ਕਰਾ ਲਈ ਜਾਂਦੀ ਤਾਂ ਜ਼ਖ਼ਮ ਦਿਨਾਂ ਵਿਚ ਅਛਾ ਹੋ ਜਾਣਾ ਸੀ। ਪਰ ਹੋਇਆ ਕੀ? ਜਦ ਕਿਲ੍ਹੇ ਦੇ ਅੰਦਰ ਕੰਵਰ ਨੂੰ ਮਾਰ ਮਾਰ ਕੇ ਉਸ ਦੀ ਖੋਪਰੀ ਤੋੜੀ ਜਾ ਰਹੀ ਸੀ, ਉਸ ਦਾ ਸ਼ਾਹੀ ਲਿਬਾਸ ਖ਼ੂਨ ਵਿਚ ਤਰ ਹੋ ਰਿਹਾ ਸੀ ਉਸ ਸਮੇਂ ਕਿਲ੍ਹੇ ਦੀਆਂ ਦੀਵਾਰਾਂ ਨਾਲ ਟਕਰਾਂ ਮਾਰ ਮਾਰ ਮਹਾਰਾਣੀ ਚੰਦ ਕੌਰ ਬੇਹੋਸ਼ ਹੋ ਗਈ ਸੀ।

ਕੰਵਰ ਦੇ ਖ਼ੂਨ ਨਾਲ ਹਥ ਰੰਗ ਕੇ ਧਿਆਨ ਸਿੰਘ ਨੇ ਡਾਕਟਰ ਨੂੰ ਬੁਲਾਇਆ। ਪਰ ਉਦੋਂ ਜਦ ਕਿ ਇਹ ਸਾਰੀ ਖੇਡ ਖ਼ਤਮ ਹੋ ਚੁਕੀ ਸੀ।

ਇਸ ਸਾਜ਼ਸ਼ ਪੁਰ ਪਰਦਾ ਪਾਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਗਈ। ਡੋਲੀ ਲਿਆਣ ਵਾਲੇ ਕਹਾਰਾਂ ਚੋਂ ਦੋ ਨੂੰ ਕਤਲ ਕਰਾ ਦਿਤਾ ਗਿਆ ਤੇ ਬਾਕੀ ਮੌਤ ਦੇ ਡਰੋਂ ਨਸ ਗਏ। ਡਾਕਟਰ ਦਾ ਮੂੰਹ ਬੰਦ ਕਰਨ ਲਈ ਵੀ ਪੂਰੀ ਕੋਸ਼ਿਸ਼ ਕੀਤੀ ਗਈ।*

ਇਸ ਦੁਖਦਾਈ ਨਾਟਕ ਦਾ ਇਹ – ਪਹਿਲਾ ਖ਼ੂਨੀ ਸੀਨ ਸੀ। ਪੰਜਾਬੀਆਂ ਸਮਝ ਲਿਆ ਕਿ ਹੁਣ ਇਸ ਰਾਜ ਦੀ ਖੈਰ ਨਹੀਂ। ਹਰ ਸਹਿਜ਼ਾਦੇ, ਹਰ ਦਰਬਾਰੀ ਤੇ ਹਰ ਸਰਦਾਰ ਨੂੰ ਹਰ ਵੇਲੇ ਆਪਣੀ ਮੌਤ ਸਾਹਮਣੇ ਖੜੋਤੀ ਨਜ਼ਰ ਆਉਂਦੀ। ਮਹਾਰਾਣੀ ਚੰਦ ਕੌਰ ਨੇ ਆਪਣੇ

---

*ਕਰਨਲ ਐਲਗਜ਼ੰਡਰਾ ਗਾਰਡਨਰ ਇਕ ਅਮ੍ਰੀਕਨ ਸੀ. ਤੇ ਸਿਖ ਤੋਪਖਾਨੇ ਦਾ ਇਨਚਾਰਜ ਸੀ। ਇਸ ਨੂੰ ਲਾਹੌਰ ਦਰਬਾਰ ਦੇ ਸਾਰੇ ਗੁਝੇ ਭੇਤਾਂ ਦਾ ਪਤਾ ਸੀ, ਕਿਉਂਕਿ ਧਿਆਨ ਸਿੰਘ ਦਾ ਇਹ ਮਿੱਤਰ ਸੀ। ਉਪ੍ਰੋਕਤ ਸਚਾਈ ਦੀ ਪ੍ਰੋੜ੍ਹਤਾ ਕਰਨਲ ਗਾਰਡਨਰ ਨੇ ਆਪਣੀ ਕਿਤਾਬ Memories of Col. Alexander Gardnor ਵਿਚ ਤੇ ਜਾਨ ਮਾਰਟਨ ਹੋਨਿਗਬਰਗਰ – ਜਿਹੜਾ ਸਿਖ ਰਾਜ ਦਾ ਦਰਬਾਰੀ ਡਾਕਟਰ ਸੀ, ਨੇ 35years in the East ਵਿਚ ਕੀਤੀ ਹੈ। ਇਹਨਾਂ ਦੋਹਾਂ ਨੇ ਬਹੁਤ ਸਾਰੇ ਦ੍ਰਿਸ਼ਯ ਆਪਣੀ ਅਖੀਂ ਵੇਖੇ ਸਨ, ਧਿਆਨ ਸਿੰਘ ਮੰਡਲੀ ਦੇ ਸਨੇਹੀ ਹੋਣ ਕਰ ਕੇ ਇਹਨਾਂ ਨੂੰ ਹਰ ਹੋ ਚੁਕੀ ਤੇ ਨਵੀਂ ਹੋਣ ਵਾਲੀ ਚਾਲ ਦਾ ਪਤਾ ਰਹਿੰਦਾ ਸੀ।

ਸਿਰ ਦੇ ਵਾਲ ਖੋਹ ਲਏ, ਸੀਨਾਂ ਪਿਟਲਿਆ, ਤੇ ਕਪੜੇ ਫਾੜ ਸੁੱਟੇ। ਅਜ ਉਸਨੂੰ ਸਾਰੀ ਦੁਨੀਆਂ ਹਨੇਰ ਘੁਪ ਘੇਰ ਨਜ਼ਰ ਆਂਦੀ ਸੀ। ਉਹ ਹੁਣ ਮਹਾਰਾਣੀ ਨਹੀਂ ਸੀ, ਸਗੋਂ ਇਕ ਮਜ਼ਲੂਮ ਫਕੀਰਨੀ ਸੀ, ਜਿਸਦੀ ਅੱਖਾਂ ਸਾਹਮਣੇ ਸੁਹਾਗ ਲੁਟ ਗਿਆ ਹੋਵੇ, ਤੇ † ਹੋਣਿਹਾਰ ਪੁਤਰ ਦੀ ਖੋਪਰੀ ਤੋੜ ਦਿਤੀ ਗਈ ਹੋਵੇ। ਕੀ ਉਹ ਮਹਾਰਾਣੀ ਹੋ ਸਕਦੀ ਹੈ ? ਪਰ ਹੋਣੀ ਨੂੰ ਹਾਲੀਂ ਪੂਰਨ ਤਸਲੀ ਨਹੀਂ ਸੀ ਹੋਈ। ਉਸਦੇ ਸਾਹਮਣੇ ਤਾਂ ਹਾਲੀਂ ਇਕ ਮਹਾਨ ਕੰਮ ਪਿਆ ਸੀ। ਯੋਰਪ ਤਕ ਜਿਸ ਰਾਜ ਦੀਆਂ ਧੁੱਮਾਂ ਸਨ, ਉਸ ਨੂੰ ਮਲੀਆ ਮੇਟ ਕਰਨਾਂ ਸੀ, ਮ: ਰਣਜੀਤ ਸਿੰਘ ਦੇ ਸਾਰੇ ਖਾਨਦਾਨ ਦੇ ਇਕ ਇਕ ਬੰਦੇ ਨੂੰ ਖ਼ਤਮ ਕਰਨਾ ਸੀ, ਇਕ ਇਕ ਦਰਬਾਰੀ ਤੇ ਸਰਦਾਰ ਦੇ ਲਹੂ ਵਿਚ ਨਹਾਉਣਾ ਸੀ ਤੇ ਇਕ ਇਕ ਸਿਖ ਸਿਪਾਹੀ ਨੂੰ ਗੋਰਾਂ ਦੀਆਂ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਨਾ ਹਾਲੀਂ ਬਾਕੀ ਸੀ।



---

†ਕੰਵਰ ਨੌਨਿਹਾਲ ਸਿੰਘ ਦਾ ਜਨਮ ੯ ਮਾਰਚ ੧੮੨੧ ਨੂੰ ਹੋਇਆ। ਇਕ ਸਾਲ ਅਠਾਈ ਦਿਨ ਤਕ ਪੰਜਾਬ ਤੇ ਰਾਜ ਕੀਤਾ, ਤੇ ੧੯ ਸਾਲ ੭ ਮਹੀਨੇ ੨੭ ਦਿਨ ਦੀ ਆਯੂ ਗੁਜ਼ਾਰ ਕੇ ੫ ਨਵੰਬਰ ੧੮੪੦ ਈ: ਨੂੰ ਡੋਗਰੇ ਧਿਆਨ ਸਿੰਘ ਦੀਆ ਸਾਜ਼ਸ਼ਾਂ ਦਾ ਸ਼ਿਕਾਰ ਹੋਇਆ। ਕਨਿੰਘਮ ਦੇ ਖ਼ਿਆਲ ਅਨੁਸਾਰ (Cunninghanm (1849) Page 245) ਨੌਨਿਹਾਲ ਸਿੰਘ ਪੁਰ ਆਸ ਸੀ ਕਿ ਉਹ ਇਕ ਸਿਆਣਾ ਮੁਦੱਬਰ ਤੇ ਤਕੜਾ ਹੁਖਮਰਾਨ ਹੋਵੇਗਾ ! ਜੇ ਉਹ ਡੋਗਰਿਆਂ ਦੀਆਂ ਸਾਜ਼ਸ਼ਾਂ ਦਾ ਸ਼ਿਕਾਰ ਨਾ ਹੋ ਜਾਂਦਾ, ਅਰ ਜੇ ਅੰਗਰੇਜ਼ਾਂ ਦੀ ਪਾਲਸੀ ਉਸ ਨੂੰ ਪਹਿਲਾਂ ਹੀ ਨਾ ਹਿਲਾ ਦੇਂਦੀ, ਤਾਂ ਉਹ ਸਿੰਧ ਅਫ਼ਗਾਨਿਸਤਾਨ. ਤੇ ਹਿੰਦੂਕੁਸ਼ ਤੋਂ ਪਾਰ ਤਕ ਆਪਣੀ ਹਦ ਵਧਾ ਕੇ ਲੈ ਜਾਂਦਾ, ਤੇ ਸ਼ਾਇਦ ਉਹ ਦਾਹਵੇ ਨਾਲ ਕਹਿੰਦਾ, ਕਿ "ਮਹਿਮੂਦ ਤੇ ਤੈਮੂਰੀ ਹਮਲਿਆਂ ਦਾ ਬਦਲਾ ਹਿੰਦੁਸਤਾਨ ਦੇ ਜਾਗੇ ਹੋਏ ਜਟਾਂ ਨੇ ਚੰਗੀ ਤਰ੍ਹਾਂ ਲਿਆ ਹੈ।"

# ਦੂਜਾ ਕਾਂਡ

ਮ: ਸ਼ੇਰ ਸਿੰਘ ਗਦੀ ਪੁਰ

ਹੁਣ ਸਵਾਲ ਉਠਿਆ ਕਿ ਗਦੀ ਕਿਸ ਦੇ ਹਵਾਲੇ ਕੀਤੀ ਜਾਵੇ ? ਇਸ ਸਮੇ ਸਿਖ ਹਕੂਮਤ ਦੀ ਤਾਕਤ ਦੋ ਧੜਿਆਂ ਵਿਚ ਵੰਡੀ ਹੋਈ ਸੀ, ਇਕ ਧੜਾ ਸੰਧਾਂਵਾਲੀਏ ਸਰਦਾਰਾਂ ਦਾ ਸੀ, ਜਿਹੜੇ ਸਚੇ ਦਿਲੋਂ ਸਿਖ ਰਾਜ ਦੇ ਸ਼ੁ ਇੱਛਕ ਸਨ, ਇਹ ਮਹਾਰਾਣੀ ਚੰਦ ਕੌਰ ਨੂੰ ਤਖਤ ਦੇਣ ਤੇ ਹਕ ਵਿਚ ਸਨ ਦੂਜਾ ਧੜਾ ਡੋਗਰਾ ਵਜ਼ੀਰ ਧਿਆਨ ਸਿੰਘ ਦੀ ਪਾਰਟੀ ਦਾ ਸੀ। ਇਹ ਮ: ਸ਼ੇਰ ਸਿੰਘ (ਮ: ਰਣਜੀਤ ਸਿੰਘ ਦੇ ਦੂਜੇ ਸ਼ਹਿਜ਼ਾਦੇ) ਨੂੰ ਗਦੀ ਤੇ ਬਿਠਾਕੇ ਅਸਲ ਤਾਕਤ ਆਪਣੇ ਹਥੀਂ ਰਖਣਾ ਚਾਹੁੰਦੇ ਸਨ । ਇਹ ਸੰਧਾਵਾਲੀਏ ਸਰਦਾਰਾਂ ਦੇ ਸਖਤ ਦੁਸ਼ਮਣ ਸਨ ਤੇ ਚੰਦ ਕੌਰ ਵੀ ਇਹਨ ਦੀਆਂ ਅਖਾਂ ਵਿਚ ਖਾਰ ਵਾਂਗ ਰੜਕਦੀ ਰਹਿੰਦੀ ਸੀ। ਇਕ ਖ਼ਿਆਲ ਇਹ ਵੀ ਸੀ ਕਿ ਜੇ ਕੰਵਰ ਸ਼ੇਰ ਸਿੰਘ ਮ: ਚੰਦ ਕੌਰ ਨਾਲ ਚਾਦਰ ਪਾ ਲਵੇ, ਤ ਰਾਜ ਕਾਜ ਦੋਵੇਂ ਰਲ ਕੇ ਕਰਨ, ਪਰ ਇਸ ਵਿਚ ਡੋਗਰੇ ਵਜ਼ੀਰਾਂ ਨੂੰ ਘਾਟ ਸੀ। ਪਿਛਲੇ ਕਈ ਸਾਲਾਂ ਦੀ ਲਗਾਤਾਰ ਮਿਹਨਤ, ਸਿਖ ਰਾਜ ਵਿਚ ਪਾਂ

ਭਾੜਾਂ ਨੂੰ ਇਕ ਦਮ ਮਿਲਾ ਦੇਣਾ ਉਹਨਾਂ ਦੀ ਸਾਰੀ ਕੀਤੀ ਕਤਰੀ ਖੂਹ ਵਿਚ ਪਾਣੀ ਸੀ। ਉਨ੍ਹੀਂ ਦਿਨੀਂ ਸ਼ੇਰ ਸਿੰਘ ਆਪਣੀ ਵਟਾਲੇ ਦੀ ਜਗੀਰ ਵਿਚ ਰੁਝਾ ਸੀ । ਧਿਆਨ ਸਿੰਘ ਨੇ ਉਸਨੂੰ ਬੁਲਾ ਭੇਜਿਆ, ਤੇ ਨਾਲ ਹੀ ਅਖਵਾ ਭੇਜਿਆ, ਕਿ "ਚੰਦ ਕੌਰ ਤੇਰੀ ਜਾਨੀ ਦੁਸ਼ਮਨ ਹੈ ਤੇ ਸੰਧਾ ਵਾਲੀਏ ਉਸਦੇ ਪਖੀ ਹਨ, ਜ਼ਰਾ ਸੰਭਲ ਕੇ ਕਦਮ ਧਰਨਾ।" ਇਧਰ ਚੰਦ ਕੌਰ ਦੇ ਕੰਨ ਭਰੇ, "ਸ਼ੇਰ ਸਿੰਘ ਉਸ ਦੀ ਜਾਨ ਲੈਣਾ ਚਾਹੁੰਦਾ ਹੈ, ਪਰ ਡੋਗਰੇ ਸਰਦਾਰਾਂ ਦੇ ਜੀਂਦਿਆਂ ਜੀ ਉਸ ਉਸ ਵਲ ਕੋਈ ਅਖ ਉਠਾ ਕੇ ਨਹੀਂ ਵੇਖ ਸਕਦਾ।"

ਇਸ ਨਾਜ਼ਕ ਵਕਤ ਤੋਂ ਧਿਆਨ ਸਿੰਘ ਪੂਰਾ ਪੂਰਾ ਫਾਇਦਾ ਉਠਾ ਰਿਹਾ ਸੀ। ਉਹ ਅਗ ਲਾ ਕੇ ਆਪ ਜੰਮੂ ਵਲ ਖਿਸਕ ਗਿਆ। ਉਸ ਦਾ ਭਰਾ ਗੁਲਾਬ ਸਿੰਘ ਸੰਧਾ ਵਾਲੀਆਂ ਦਾ ਪਖੀ ਸੀ ਪਰ ਵਿਚੋਂ ਦੋਵੇਂ ਮਿਲੇ ਹੋਏ ਸਨ। ੧੪ ਜਨਵਰੀ ੧੮੪੧ ਨੂੰ ਸ਼ੇਰ ਸਿੰਘ ਲਾਹੌਰ ਆ ਗਿਆ। ਸ਼ਾਲਾ ਮਾਰ ਵਿਚ ਉਸ ਡੇਰਾ ਕੀਤਾ। ਬਹੁਤ ਸਾਰੀਆਂ ਸਿਖ ਫੌਜਾਂ ਉਸ ਨਾਲ ਆਣ ਮਿਲੀਆਂ। ਚੰਦ ਕੌਰ ਤੇ ਸੰਧਾ ਵਾਲੀਆਂ ਦੀਆਂ ਹਾਮੀ ਫੌਜਾਂ ਕਿਲ੍ਹੇ ਪਾਸ ਡਟੀਆਂ ਰਹੀਆਂ। ਦੋਹਾਂ ਫੌਜਾਂ ਵਿਚਕਾਰ ਤਕੜੀ ਲੜਾਈ ਹੋਈ। ਫਿਰ ਸਮਝੌਤੇ ਦੀ ਗਲ ਛਿੜੀ, ਪਰ ਗੁਲਾਬ ਸਿੰਘ ਧਿਆਨ ਸਿੰਘ ਦੀ ਗ਼ੈਰ ਹਾਜ਼ਰੀ ਵਿਚ ਕੁਝ ਨਹੀਂ ਸੀ ਕਰਨਾ ਚਾਹੁੰਦਾ। ਧਿਆਨ ਸਿੰਘ ਜੰਮੂਓਂ ਵਾਪਸ ਆ ਕੇ ਸੁਲਾਹ ਦਾ ਅਡੰਬਰ ਰਚਾਣ ਲਗਾ। ਇਸ ਸਮਝੌਤੇ ਅਨੁਸਾਰ ਤਖ਼ਤ ਸ਼ੇਰ ਸਿੰਘ ਦੇ ਹਵਾਲੇ ਕੀਤਾ ਗਿਆ ਤੇ ਚੰਦ ਕੌਰ ਨੂੰ ੧੬ ਲਖ ਜਾਗੀਰ ਕਸ਼ਮੀਰ ਦੇ ਲਾਗੇ ਦੇ ਕੇ ਇੰਤਜ਼ਾਮ ਗੁਲਾਬ ਸਿੰਘ ਦੇ ਹਵਾਲੇ ਕਰਕੇ ਰਾਜ ਤੋਂ ਅਲਹਿਦਾ ਕਰ ਦਿਤਾ ਗਿਆ।

ਗੁਲਾਬ ਸਿੰਘ ਆਪਣੇ ਆਪ ਨੂੰ ਮਹਾਰਾਣੀ ਦਾ ਸਚਾ ਪਖੀ ਸਾਬਤ ਕਰਕੇ ਕਰੋੜਾਂ ਰੁਪਿਆਂ ਦੇ ਹੀਰੇ ਜਵਾਹਰਾਤ ਤੇ ਕੀਮਤੀ ਸਾਮਾਨ ਲੈ ਕੇ ਜਮੂੰ ਪੁਚਾਣ ਤੁਰ ਪਿਆ। ਇਹ ਚੀਜ਼ਾਂ ਚੰਦ ਕੌਰ ਦੀ ਕਿਸਮਤ ਵਿਚ

ਕਿਥੇ ਸਨ ? ਉਸਨੂੰ ਤਾਂ ਮਹੱਲੋਂ ਕਢ ਕੇ ਮੋਰੀ ਦਰਵਾਜ਼ੇ ਦੇ ਅੰਦਰ ਦੀ ਕੰਵਰ ਨੌਨਿਹਾਲ ਸਿੰਘ ਦੀ ਹਵੇਲੀ ਵਿਚ ਨਜ਼ਰਬੰਦ ਕਰ ਦਿਤਾ ਗਿਆ, ਤੇ ਮਾਲ ਗੁਲਾਬ ਸਿੰਘ ਹੜੱਪ ਕਰ ਗਿਆ ।

ਮ: ਸ਼ੇਰ ਸਿੰਘ ਤਖਤ ਪੁਰ ਬੈਠ ਗਿਆ, ਤੇ ਵਜ਼ੀਰੀ ਧਿਆਨ ਸਿੰਘ ਨੇ ਸੰਭਾਲ ਲਈ । ਸਿਖ ਫੌਜਾਂ ਦਾ ਕਮਾਂਡਰ ਸ: ਜਵਾਲਾ ਸਿੰਘ ਸੀ। ਉਸਨੇ ਰਾਜ ਗਦੀ ਸ਼ੇਰ ਸਿੰਘ ਨੂੰ ਦਵਾਣ ਵਿਚ ਕਾਫ਼ੀ ਮਦਦ ਕੀਤੀ ਸੀ, ਤੇ ਇਸਦੇ ਬਦਲੇ ਮ: ਸ਼ੇਰ ਸਿੰਘ ਨੇ ਉਸ ਨੂੰ ਵਜ਼ੀਰ ਬਣਾਨ ਦਾ ਇਕਰਾਰ ਕੀਤਾ ਸੀ, ਪਰ ਇਹ ਗਲ ਧਿਆਨ ਸਿੰਘ ਨੂੰ ਇਕ ਅਖ ਨਹੀਂ ਸੀ ਭਾਉਂਦੀ । ਉਸਨੇ ਇਕ ਨਵੀਂ ਚਾਲ ਚਲੀ, ਮ: ਸ਼ੇਰ ਸਿੰਘ ਨੂੰ ਜਵਾਲਾ ਸਿੰਘ ਦੇ ਖ਼ਿਲਾਫ਼ ਭੜਕਾਣਾ ਸ਼ੁਰੂ ਕਰ ਦਿਤਾ, ਕਿ ਉਹ ਸ਼ੇਰ ਸਿੰਘ ਦੀ ਥਾਂ ਸ਼ਹਿਜ਼ਾਦਾ ਪਸ਼ੌਰਾ ਸਿੰਘ ਨੂੰ ਗਦੀ ਦੇਣ ਦੇ ਹਕ ਵਿਚ ਹੈ। ਇਸ ਸਿਲ-ਸਿਲੇ ਵਿਚ ਕੁਝ ਖੁਫ਼ੀਆ ਤੇ ਜਾਹਲੀ ਚਿਠੀਆਂ ਵੀ ਮਹਾਰਾਜੇ ਨੂੰ ਦਸੀਆਂ। ਮਹਾਰਾਜੇ ਪੜਤਾਲ ਲਈ ਜਵਾਲਾ ਸਿੰਘ ਨੂੰ ਪਾਸ ਸਦ ਘਲਿਆ ਪਰ ਉਹ ਸੁਨੇਹਾ ਰਾਹ ਵਿਚ ਹੀ ਗੁੰਮ ਕਰਕੇ ਧਿਆਨ ਸਿੰਘ ਨੇ ਆਪਣੇ ਵਲੋਂ ਘੜ ਕੇ ਜਵਾਬ ਦਿਤਾ ਕਿ ਜਵਾਲਾ ਸਿੰਘ ਆਪਣੀਆਂ ਫੌਜਾਂ ਦੇ ਮਾਣ ਤੇ ਲੜਾਈ ਲਈ ਤਿਆਰ ਬੈਠਾ ਹੈ। ਉਧਰ ਜਵਾਲਾ ਸਿੰਘ ਨੂੰ ਇਸ ਸਾਰੀ ਸਾਜ਼ਸ਼ ਦਾ ਰਤੀ ਭਰ ਇਲਮ ਨਹੀਂ ਸੀ। ਮਹਾਰਾਜੇ ਨੇ ਉਸਦੀ ਗਰਿਫ਼ਤਾਰੀ ਦਾ ਹੁਕਮ ਦੇ ਦਿਤਾ । ਉਹ ਬੇ-ਕਸੂਰ ਜ਼ੰਜੀਰਾਂ ਵਿਚ ਜਕੜਿਆ ਜਿਹਲ ਵਿਚ ਡਕ ਦਿਤਾ ਗਿਆ ਤੇ ਉਥੇ ਹੀ ਮਰਵਾ ਦਿਤਾ ਗਿਆ ।

ਮ: ਚੰਦ ਕੌਰ ਤੇ ਉਸ ਦੀ ਨੂੰਹ ਦਾ ਕਤਲ

ਮ: ਚੰਦ ਕੌਰ ਦੀਆਂ ਨੌਕਰਾਣੀਆਂ ਨੂੰ ਧਿਆਨ ਸਿੰਘ ਨੇ ਆਪਣੇ ਹਥ ਤੇ ਪਾ ਲਿਆ, ਤੇ ਮਹਾਰਾਣੀ ਨੂੰ ਬਿਲੇ ਲਾ ਦੇਣ ਲਈ ਉਹਨਾਂ ਨੂੰ ਗੰਢਣ ਵਿਚ ਕਾਮਯਾਬ ਹੋ ਗਿਆ, ੧੦,੧੧ ਜੂਨ ੧੮੪੨ ਦੀ ਰਾਤਨੂੰ, ਜਦ ਕਿ ਮਹਾਰਾਣੀ ਅਤ ਗੂੜ੍ਹੀ ਨੀਂਦ ਸੁੱਤੀ ਪਈ ਸੀ, ਉਸ ਦੀਆਂ ਵਫ਼ਦਾਰ ਗੋਲੀਆਂ ਨੇ ਪੱਥਰ ਮਾਰ ਮਾਰ ਉਸ ਦਾ ਸਿਰ ਪਾੜ ਦਿਤਾ, ਦੋ ਦਿਨ ਉਹ

ਚੀਕਦੀ ਚਿਲਾਂਦੀ ਰਹੀ, ਪਰ ਕੋਈ ਡਾਕਟਰੀ ਸਹਾਇਤਾ ਨ ਪਹੁੰਚਣ ਦਿਤੀ ਗਈ। ਤੀਜੇ ਦਿਨ ਉਹ ਤੜਪ ਤੜਪ ਕੇ ਮਰ ਗਈ। ਇਸ ਨਾਲ ਧਿਆਨ ਸਿੰਘ ਦੇ ਕਈ ਰਸਤੇ ਸਾਫ ਹੋ ਗਏ। ਇਕ ਤਾਂ ਮਹਾਰਾਣੀ ਦੀ ਜਮੂੰ ਵਾਲੀ ਜਾਗੀਰ ਦਾ ਵਾਰਸ ਹੁਣ ਸਮੁੱਚੇ ਤੌਰ ਤੇ ਗੁਲਾਬ ਸਿੰਘ ਸੀ ਤੇ ਉਸ ਨੂੰ ਕਰੋੜਾਂ ਰੁਪਏ ਦਾ ਮਾਲ ਹਜ਼ਮ ਕਰਨ ਤੋਂ ਕੋਈ ਰੋਕ ਨਹੀਂ ਸੀ ਸਕਦਾ ਦੂਜੇ ਮਹਾਰਾਣੀ ਉਸਦੀ ਮੁਖ਼ਾਲਫ ਸੀ ਸੋ ਉਹ ਵੀ ਕੰਡਾ ਨਿਕਲ ਗਿਆ, ਤੀਜੇ ਉਸਨੇ ਮਸ਼ਹੂਰ ਕਰ ਦਿੱਤਾ ਕਿ ਮਹਾਰਾਣੀ ਦੀ ਮੌਤ ਮ: ਸ਼ੇਰ ਸਿੰਘ ਦੇ ਹਥੋਂ ਹੋਈ ਹੈ।

ਧਿਆਨ ਸਿੰਘ ਨੇ ਉਹਨਾਂ ਗੋਲੀਆਂ ਨੂੰ ਮਹਾਰਾਣੀ ਦੇ ਕਤਲ ਦਾ ਕੀ ਇਨਾਮ ਦਿਤਾ ? ਉਹ ਵੀ ਸੁਣਕੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਉਹਨਾਂ ਗੋਲੀਆਂ ਦੇ ਹਥ ਤੇ ਕੰਨ ਨੱਕ ਆਦਿ ਕਟਾਕੇ ਫਾਹੇ ਲਾ ਦਿਤਾ ਗਿਆ, ਪਰ ਉਹਨਾਂ ਨੇ ਮਰਨ ਵੇਲੇ ਕੂਕ ਕੂਕ ਕੇ ਧਿਆਨ ਸਿੰਘ ਦੀਆਂ ਚਾਲਾਂ ਦਾ ਭਾਂਡਾ ਚੌਰਾਹੇ ਵਿਚ ਫੋੜ ਦਿਤਾ।

ਇਨੀ ਦਿਨੀਂ ਹੀ ਕੰਵਰ ਨੌਨਿਹਾਲ ਸਿੰਘ ਦੀ ਰਾਣੀ ਨੂੰ ਵੀ ਪਾਰ ਬੁਲਾ ਕੇ ਰਾਹ ਸਾਫ ਕਰ ਦਿਤਾ ਗਿਆ ਕਿਉਂਕਿ ਉਸ ਦਾ ਹੋਣ ਵਾਲਾ ਬੱਚਾ ਕਦੀ ਤਖਤ ਤੇ ਹਕ ਜਮਾ ਸਕਦਾ ਸੀ।

### ਸੰਧਾ ਵਾਲੀਆਂ ਨੂੰ ਦੇਸ਼ ਨਿਕਾਲਾ

ਇਸ ਕੰਮੋਂ ਵਿਹਲਿਆਂ ਹੋਕੇ ਧਿਆਨ ਸਿੰਘ ਨੇ ਆਪਣੇ ਸਭ ਤੋਂ ਵਡੇ ਸਿਆਸੀ ਦੁਸ਼ਮਨ ਸੰਧਾਵਾਲਿਆਂ ਦੀ ਖਬਰ ਲਈ। ਉਹਨਾਂ ਦੀਆਂ ਜਾਇਦਾਦਾਂ ਜ਼ਬਤ ਕਰਵਾ ਦਿਤੀਆਂ। ਉਹਨਾਂ ਚੋਂ ਕਈ ਮਾਰੋਂ ਡਰਦੇ ਪੰਜਾਬ ਛਡ ਕੇ ਨਿਕਲ ਗਏ। ਇਹ ਕੰਮ ਇਸ ਚਲਾਕੀ ਨਾਲ ਕੀਤਾ ਗਿਆ, ਕਿ ਸੰਧਾਵਾਲੀਏ ਮ: ਸ਼ੇਰ ਸਿੰਘ ਦੇ ਜਾਨੀ ਦੁਸ਼ਮਣ ਬਣ ਗਏ। ਮ: ਸ਼ੇਰ ਸਿੰਘ ਡਾਢੀ ਕੁੜੱਕੀ ਵਿਚ ਫਸਿਆ। ਉਪਰਲੀ ਸਾਰੀ ਖੂਨੀ ਹੋਲੀ ਧਿਆਨ ਸਿੰਘ ਨੇ ਖੇਡੀ ਪਰ ਹਥ ਸ਼ੇਰ ਸ਼ਿੰਘ ਦੇ ਟੰਗ ਗਿਆ। ਮ: ਸ਼ੇਰ ਸਿੰਘ ਸਿਖ ਸਰਦਾਰਾਂ, ਫੌਜਾਂ, ਤੇ ਸੰਧਾਵਾਲੀਆਂ ਵਿਚ ਬੜਾ ਬਦਨਾਮ ਹੋਇਆ। ਉਹ ਧਿਆਨ

ਸਿੰਘ ਦੇ ਹਥੋਂ ਬਚਦਾ ਬਚਦਾ ਉਸੇ ਦੀ ਕੁੜਿਕੀ ਵਿਚ ਫਸ ਗਿਆ।

ਸੰਧਾਵਾਲੀਆਂ ਦਾ ਵਾਪਸ ਔਣਾ

ਮ: ਸ਼ੇਰ ਸਿੰਘ ਸਾਹਮਣੇ ਹਰ ਵੇਲੇ ਮੌਤ ਦਾ ਦੇਵ ਖੜੋਤਾ ਨਜ਼ਰ ਆਉਂਦਾ ਸੀ। ਉਸ ਨੂੰ ਯਕੀਨ ਹੋ ਗਿਆ, ਕਿ ਜਦ ਤਕ ਡੋਗਰੇ ਭਰਾਵਾਂ ਹਥ ਉਸ ਦੀ ਜਾਨ ਹੈ, ਉਹ ਕਦੀ ਮਹਿਫੂਜ਼ ਨਹੀਂ। ਇਸ ਔਖੇ ਸਮੇਂ ਆਸ ਦੀ ਇਕੋ ਝਲਕ ਉਸ ਨੂੰ ਨਜ਼ਰ ਪਈ ਤੇ ਉਹ ਸੀ ਸੰਧਾਵਾਲੀਆਂ ਨੂੰ ਮੁੜ ਸਦਣਾ। ਚੁਨਾਂਚਿ ਹੋਰ ਕੋਈ ਚਾਰਾ ਨ ਚਲਦਾ ਵੇਖਕੇ ਉਹਨਾਂ ਨੂੰ ਬੁਲਾ ਲਿਆ ਗਿਆ। ਉਹਨਾਂ ਦੀਆਂ ਜ਼ਬਤ ਕੀਤੀਆਂ ਜਾਗੀਰਾਂ ਵੀ ਮੋੜ ਦਿਤੀਆ ਤੇ ਉਹ ਰਾਜਾ ਸਾਂਸੀ ਪਿੰਡ ਵਿਚ ਰਹਿਣ ਲਗ ਪਏ।

ਸੰਧਾਵਾਲੀਏ ਮ: ਸ਼ੇਰ ਸਿੰਘ ਤੇ ਧਿਆਨ ਸਿੰਘ ਦੋਹਾਂ ਨੂੰ ਆਪਣਾ ਦੁਸ਼ਮਣ ਸਮਝਦੇ ਸਨ। ਸ਼ੇਰ ਸਿੰਘ ਨੂੰ ਇਸ ਲਈ ਕਿ ਉਸ ਦੇ ਇਸ਼ਾਰੇ ਤੇ ਹੀ ਸ: ਸ਼ਾਮ ਸਿੰਘ ਅਟਾਰੀ ਵਾਲੇ ਦੀ ਸਪੁਤਰੀ (ਕੰਵਰ ਨੌ ਨਿਹਾਲ ਸਿੰਘ ਦੀ ਰਾਣੀ) ਤੇ ਮ: ਚੰਦ ਕੌਰ ਅਰ ਹੋਰ ਕਈ ਰਾਜ ਹਿਤੂਆਂ ਨੂੰ ਕਤਲ ਕਰ ਦਿਤਾ ਗਿਆ ਸੀ, ਤੇ ਧਿਆਨ ਸਿੰਘ ਦੇ ਇਸ ਲਈ ਕਿ ਜਦ ਤਕ ਇਹ ਜੀਂਦਾ ਹੈ, ਸਿਖ ਰਾਜ ਦੀ ਬਰਬਾਦੀ ਯਕੀਨੀ ਸਮਝੋ। ਸੋ ਸੰਧਾਵਾਲੀਏ ਦੋਹਾਂ ਨੂੰ ਪਾਰ ਬੁਲਾ ਕੇ ਰਾਹ ਸਾਫ ਕਰਨਾ ਚਾਹੁੰਦੇ ਸਨ। ਦੂਜੇ ਪਾਸੇ ਮ: ਸ਼ੇਰ ਸਿੰਘ ਸੰਧਾਵਾਲੀਆਂ ਦੀ ਮਦਦ ਨਾਲ ਧਿਆਨ ਸਿੰਘ ਨੂੰ ਰਾਹੋਂ ਹਟਾਣਾ ਚਾਹੁੰਦਾ ਸੀ। ਤੀਜੇ ਪਾਸੇ ਧਿਆਨ ਸਿੰਘ ਦੋਹਾਂ ਨੂੰ ਗਲੋਂ ਲਾਹਣ ਦੀਆਂ ਤਜਵੀਜ਼ਾਂ ਘੜ ਰਿਹਾ ਸੀ।

ਸੰਧਾਵਾਲੀਏ ਗਜ ਵਜ ਕੇ ਮੈਦਾਨ ਵਿਚ ਆ ਗਏ। ਉਹ ਮ: ਸ਼ੇਰ ਸਿੰਘ ਨੂੰ ਮਿਲ ਕੇ ਕਹਿਣ ਲਗੇ, ਕਿ ਜਦ ਤਕ ਵਜ਼ੀਰ ਧਿਆਨ ਸਿੰਘਜੀਂਦਾ ਰਹੇਗਾ, ਤੁਹਾਨੂੰ ਅਰਾਮ ਨਾਲ ਰਾਜ ਨਹੀਂ ਕਰਨ ਦੇਵੇਗਾ। ਮਹਾਰਾਜੇ ਨੇ ਉਹਨਾਂ ਨਾਲ ਵਾਹਿਦਾ ਕੀਤਾ, ਕਿ ਜੇ ਉਹ ਧਿਆਨ ਸਿੰਘ ਨੂੰ ਪਾਰ ਬੁਲਾਣਗੇ, ਤਾਂ ਮੂੰਹ ਮੰਗੀਆਂ ਮੁਰਦਾਂ ਪਾਣਗੇ। ਦੂਜੇ ਪਾਸੇ ਉਹਨਾ ਕੁਝ ਜਾਹਲੀ ਚਿਠੀਆਂ ਧਿਆਨ ਸਿੰਘ ਨੂੰ ਜਾ ਦਸੀਆਂ ਕਿ ਮਹਾਰਾਜਾ ਤੁਹਾਨੂੰ

ਾਰਣ ਲਈ ਸਾਜ਼ਸ਼ਾਂ ਕਰ ਰਿਹਾ ਹੈ। ਧਿਆਨ ਸਿੰਘ ਦੀ ਇਹ ਸੁਣ ਕੇ ਾਨਿਓਂ ਗਈ। ਉਸ ਨੇ ਸੰਧਾਵਾਲੀਆਂ ਨੂੰ ਡਰਾਇਆ ਕੇ ਕਿਹਾ, ਜੇ ਤੁਸੀ ਮ: ਸ਼ੇਰ ਸਿੰਘ ਤੇ ਉਸ ਦੇ ਪੁਤਰ ਪ੍ਰਤਾਪ ਸਿੰਘ ਨੂੰ ਖਤਮ ਕਰ ਦਿਓ ਤਾਂ ਰਾਜ ਕਾਜ ਸਭ ਕੁਝ ਤੁਹਾਡੇ ਹਵਾਲੇ ਕਰ ਕੇ ਮੈਂ ਇਕ ਪਾਸੇ ਹੋ ਜਾਵਾਂਗਾ।"

ਮ: ਸ਼ੇਰ ਸਿੰਘ ਤੇ ਕੰਵਰ ਪ੍ਰਤਾਪ ਸਿੰਘ ਦਾ ਕਤਲ

੧੫ ਸਤੰਬਰ ੧੮੪੩ ਈ: ਨੂੰ ਮ: ਸ਼ੇਰ ਸਿੰਘ ਨੇ ਇਕ ਮੇਲਾ ਲਵਾਇਆ। ਇਸ ਵਿਚ ਫੌਜੀਆਂ ਦੀਆਂ ਖੇਡਾਂ, ਦੌੜਾਂ, ਤੇ ਕੁਸ਼ਤੀਆਂ ਵੀ ਕਰਾਈਆਂ ਗਈਆਂ। ਮਹਾਰਾਜਾ ਸ਼ਾਹੀ ਬਾਰਾਂਦਰੀ ਵਿਚ ਆਰਾਮ ਕਰ ਰਿਹਾ ਸੀ ਕਿ ਸ: ਲਹਿਣਾ ਸਿੰਘ ਤੇ ਉਸ ਦਾ ਭਤੀਜਾ ਅਜੀਤ ਸਿੰਘ (ਦੋਵੇਂ ਮੋਢੀ ਸੰਧਾਵਾਲੀਏ) — ਮਹਾਰਾਜੇ ਨੂੰ ਮਿਲਣ ਆਏ। ਦੂਰੋਂ ਹੀ ਅਜੀਤ ਸਿੰਘ ਨੇ ਮਹਾਰਾਜੇ ਨੂੰ ਫਤੇ ਗਜਾਈ ਤੇ ਅਦਬ ਨਾਲ ਕਹਿਣ ਲਗਾ, "ਮਹਾਰਾਜ ਅਧੀਰਾਜ! ਆਹ ਵੇਖੋ ਮੈਂ ਇਕ ਵਲੈਤੀ ਨਵੀਂ ਬੰਦੂਕ ਮੰਗਾਈ ਹੈ, ਇਸ ਦੀ ਜ਼ਰਾ ਬਣਤਰ ਮਜ਼ਬੂਤੀ ਅਰ ਪਾਏਦਾਰੀ ਤਾਂ ਵੇਖੋ"। ਮਹਾਰਾਜੇ ਨੇ ਬੰਦੂਕ ਫੜਨ ਲਈ ਜਿਉਂ ਹੀ ਹਥ ਅਗੇ ਵਧਾਇਆ ਕਿ ਅਜੀਤ ਸਿੰਘ ਨੇ ਘੋੜਾ ਦਬਾ ਦਿਤਾ।

ਕਾੜ ਕਾੜ ਕਰਦੀਆਂ ਦੋ ਗੋਲੀਆਂ ਆਪ-ਧਿਆਨੇ ਬੈਠੇ ਮਹਾਰਾਜੇ ਦੀ ਛਾਤੀ ਵਿਚ ਲਗ ਕੇ ਪਾਰ ਹੋ ਗਈਆਂ *ਮਹਾਰਾਜੇ ਦੇ ਮੂੰਹੋਂ "ਹਾਏ.........ਧੋਖਾ.........ਫਰੇਬ........." ਸ਼ਬਦ ਨਿਕਲੇ ਤੇ ਉਸ ਦੀ ਲੋਥ ਕੁਰਸੀਉਂ ਹੇਠਾਂ ਡਿਗ ਕੇ ਧਰਤੀ ਤੇ ਤੜਫੜਾਉਣ ਲਗੀ। ਕੋਲ ਖੜੋਤੀ ਹਿਫਾਜ਼ਤੀ ਫ਼ੌਜ ਤਮਾਸ਼ਾ ਵੇਖ ਰਹੀ ਸੀ, ਉਹਨਾਂ ਚੋਂ ਕਿਸੇ ਨੇ ਕਾਤਲਾਂ ਪੁਰ ਤਲਵਾਰ ਨ ਚੁਕੀ।

---

*ਮਹਾਰਾਜਾ ਸ਼ੇਰ ਸਿੰਘ ਦੀ ਉਮਰ ਇਸ ਸਮੇਂ ਕੇਵਲ ੩੬ ਸਾਲ ਦੀ ਸੀ ਤੇ ਉਸਨੇ ਮਸਾਂ ਪੌਣੇ ਦੋ ਸਾਲ ਰਾਜ ਕੀਤਾ ਸੀ — ਉਸ ਦੀ ਮੌਤ ੧੫ ਸਤੰਬਰ ੧੮੪੩ ਨੂੰ ਹੋਈ।

ਵਜ਼ੀਰ ਧਿਆਨ ਸਿੰਘ ਨਾਲ† ਸੰਧਾ ਵਾਲੀਆਂ ਨੇ ਪਹਿਲਾਂ ਹੀ ਇਹ ਸਾਰੀ ਗਲ ਗਿਣ ਮਿਥ ਲਈ ਸੀ ਤੇ ਇਕ ਹੋਰ ਸਬਬ ਵੀ ਫੌਜੀਆਂ ਦੀ ਖਾਮੋਸ਼ੀ ਦਾ ਸੀ। ਉਸ ਦਿਨ ਧਿਆਨ ਸਿੰਘ ਦੀ ਸ਼ਰਾਰਤ ਨੂੰ ਨ ਸਮਝਦਿਆਂ ਹੋਇਆ ਉਸਦੇ ਕਹੇ ਅਨੁਸਾਰ ਕਈ ਪੁਰਾਣੇ ਤੇ ਵਫ਼ਾਦਾਰ ਸਿਪਾਹੀਆਂ ਨੂੰ ਬਿਨਾਂ ਪੈਨਸ਼ਨੋ ਹੀ ਮ: ਸ਼ੇਰ ਸਿੰਘ ਨੇ ਫੌਜ ਚੋਂ ਹਟਾ ਦਿਣਾ ਜਿਸ ਕਾਰਣ ਫੌਜ ਵਿਚ ਮਹਾਰਾਜਾ ਕਾਫ਼ੀ ਬਦਨਾਮ ਹੋ ਗਿਆ। ਮਹਾਰਾਜੇ ਦੇ – "ਹਾਏ ਧੋਖਾ ਫਰੇਬ –" ਆਦ ਸ਼ਬਦਾਂ ਵਲ ਫੌਜੀਆ ਦੀ ਕਾਵਾਂ ਰੋਲੀ ਕਰਕੇ ਕਿਸੇ ਧਿਆਨ ਹੀ ਨਾ ਦਿਤਾ।

ਮ: ਸ਼ੇਰ ਸਿੰਘ ਦੇ ਕਤਲ ਪਿਛੋਂ ਸੰਧਾ ਵਾਲੀਆਂ ਨੇ ਕੰਵਰ ਪ੍ਰਤਾਪ ਸਿੰਘ ਨੂੰ ਸਦਾ ਦੀ ਨੀਂਦੇ ਸੁਆਣ ਲਈ ਕਮਰ ਕਸੇ ਕੀਤੇ। ਕੰਵਰ ਪ੍ਰਤਾਪ

---

†"ਸੰਧਾ ਵਾਲੀਏ" ਇਕ ਬਹਾਦਰ ਤੇ ਖਾਲਸਾ ਰਾਜ ਹਿਤੂ ਘਰਾਣਾ ਸੀ।

ਇਹਨਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਰਾਜ ਉਸਾਰੀ ਵਿਚ ਕਾਫ਼ੀ ਹਿਸਾ ਪਾਇਆ, ਤੇ ਮਹਾਰਾਜੇ ਦੇ ਪਸੀਨੇ ਦੀ ਥਾਂ ਖੂਨ ਡੋਲ੍ਹਿਆ। ਮ: ਖੜਕ ਸਿੰਘ ਤੇ ਕੰਵਰ ਨੌਨਿਹਾਲ ਸਿੰਘ ਦੇ ਕਤਲ ਨੇ ਹੀ ਇਹਨਾਂ ਦੇ ਸੀਨੇ ਸਾੜ ਘਤੇ ਸਨ, ਕਿ ਉਪਰੋਂ ਮ: ਚੰਦ ਕੌਰ ਤੇ ਉਸ ਦੀ ਨੂੰਹ – ਜਿਸ ਦੇ ਬਾਲ ਹੋਣ ਵਾਲਾ ਸੀ – ਦੀ ਦੁਖਦਾਈ ਮੌਤ ਨੇ ਬਲਦੀ ਤੇ ਤੇਲ ਦਾ ਕੰਮ ਦਿਤਾ। ਸ: ਲਹਿਣਾ ਸਿੰਘ ਮ: ਰਣਜੀਤ ਸਿੰਘ ਦਾ ਦੂਰੋਂ ਨੇੜਿਓਂ ਰਿਸ਼ਤੇ ਚੋਂ ਭਰਾ ਲਗਦਾ ਸੀ, ਤੇ ਉਸ ਦਾ ਭਤੀਜਾ ਅਜੀਤ ਸਿੰਘ ਮ: ਸ਼ੇਰ ਸਿੰਘ ਦਾ ਭਰਾ। ਅਜੀਤ ਸਿੰਘ ਬੜਾ ਜੋਸ਼ੀਲਾ ਤੇ ਨਿਡਰ ਜਵਾਨ ਸੀ। ਇਹ ਮ: ਸ਼ੇਰ ਸਿੰਘ ਦੇ ਵੇਲੇ ਭਰਤੀ ਮਹਿਕਮੇ ਦਾ ਅਫ਼ਸਰ ਸੀ, ਤੇ ਬਿਨਾਂ ਰੋਕ ਟੋਕ ਮਹਾਰਾਜੇ ਨੂੰ ਮਿਲ ਸਕਦਾ ਸੀ।

ਸੰਧਾਵਾਲੀਆਂ ਦਾ ਅਸਲ ਪਿੰਡ ਰਾਜਾ ਸਾਂਸੀ ਜ਼ਿਲਾ ਅੰਮ੍ਰਿਤਸਰ ਹੈ। ਇਹਨਾਂ ਦੀ ਔਲਾਦ ਹੁਣ ਵੀ ਰਾਜਾ ਸਾਂਸੀ ਪਿੰਡ ਵਿਚ ਹੈ ਤੇ ਸਿਖਾਂ ਵਿਚ ਚੰਗੀ ਇੱਜ਼ਤ ਨਾਲ ਵੇਖੀ ਜਾਂਦੀ ਹੈ। ਇਹਨਾਂ ਚੋਂ ਸਰਦਾਰ ਰਘਬੀਰ ਸਿੰਘ ਆਨਰੇਰੀ ਮੈਜਿਸਟਰੇਟ ਉਥੋਂ ਦੇ ਰਈਸ ਹਨ।

ਸਿੰਘ ਦੀ ਉਮਰ ਮਸਾਂ ਚੌਦਾਂ ਕੁ ਸਾਲ ਦੀ ਸੀ ਤੇ ਉਹ ਮਿਸਰ ਤੇਜਾ ਸਿੰਘ ਦੇ ਬਾਗ ਵਿਚ ਗਰੀਬਾਂ ਤੇ ਅਨਾਥਾਂ ਨੂੰ ਭੋਜਨ ਖੁਆ ਰਿਹਾ ਸੀ। ਕੰਵਰ ਦੇ ਰਾਖੇ ਲਹਿਣਾ ਸਿੰਘ ਦੀ ਚਾਲ ਨੂੰ ਸਮਝ ਗਏ। ਉਹ ਕੰਵਰ ਦੀ ਜਾਨ ਬਚਾਣ ਲਈ ਉਸ ਉਪਰ ਜਾ ਡਿਗੇ, ਪਰ ਲਹਿਣਾ ਸਿੰਘ ਦੇ ਸਿਰ ਕੰਵਰ ਦੇ ਖੂਨ ਨਾਲ ਹਥ ਰੰਗਣ ਦਾ ਭੂਤ ਸਵਾਰ ਸੀ। ਉਸ ਨੇ ਤਿਨਾਂ ਮੁਹਾਫ਼ਜ਼ਾਂ ਨੂੰ ਕਤਲ ਕਰਨ ਪਿਛੋਂ ਮਾਸੂਮ ਕੰਵਰ ਨੂੰ ਵੀ ਪਾਰ ਬੁਲਾਇਆ। ਜਦ ਲੋਕਾਂ ਦੇ ਕੰਨਾਂ ਵਿਚ ਮ: ਸ਼ੇਰ ਸਿੰਘ ਤੇ ਕੰਵਰ ਪ੍ਰਤਾਪ ਸਿੰਘ ਦੇ ਦਿਨ ਦੀਵੀਂ ਸਿਖ ਰਾਜ ਦੇ ਸਚੇ ਸਹਾਇਕਾਂ ਹਥੋਂ ਕਤਲ ਦੀ ਖਬਰ ਪੁਜੀ, ਤਾਂ ਮੇਲਾ ਇਕ ਦਮ ਉਜੜ ਗਿਆ। ਲੋਕ ਵਾਹੋ ਦਾਹੀ ਘਰਾਂ ਨੂੰ ਨਠ ਤੁਰੇ। ਮਕਾਨਾਂ ਦੇ ਅੰਦਰੋਂ ਕੁੰਡੇ ਮਾਰ ਦਿਤੇ ਗਏ। ਮਾਵਾਂ ਦੁਧ ਪੀਂਦੇ ਬਚਿਆਂ ਨੂੰ ਆਪਣੀਆਂ ਛਾਤੀਆਂ ਨਾਲ ਘੁਟ ਲਿਆ, ਜਿਵੇਂ ਹੁਣੇ ਉਹਨਾਂ ਤੋਂ ਮਾਸੂਮ ਬਚੇ ਖੋਹ ਕੇ ਕਤਲ ਕਰ ਦਿਤੇ ਜਾਣਗੇ — ਨਿਰੀ ਲਾਹੌਰ ਵਿਚ ਹੀ ਨਹੀਂ ਸਾਰੇ ਪੰਜਾਬ ਵਿਚ ਕਬਰਿਸਤਾਨ ਵਰਗੀ ਖ਼ਾਮੋਸ਼ੀ ਛਾ ਗਈ।

### ਧਿਆਨ ਸਿੰਘ ਦਾ ਕਤਲ

ਸੰਧਾ ਵਾਲੀਏ ਇਹ ਕੰਮ ਮੁਕਾ ਕੇ ਦੂਜੀ ਮੁਹਿੰਮ ਵਲ ਰਵਾਨਾ ਹੋਏ।

"ਰਾਜਾ ਸਾਹਿਬ! ਆਹ ਲਉ, ਤੁਹਾਡੇ ਖ਼ੂਨ ਵਿਚ ਨਹਾਣ ਦੇ ਸੁਪਨੇ ਲੈਣ ਵਾਲਿਆਂ ਦੇ ਸਿਰ। ਦਸੋ, ਹੁਣ ਕੀ ਹੁਕਮ ਹੈ?" ਆਖ ਕੇ ਲਹਿਣਾਂ ਸਿੰਘ ਤੇ ਅਜੀਤ ਸਿੰਘ ਨੇ ਮ: ਸ਼ੇਰ ਸਿੰ ਤੇ ਕੰਵਰ ਪ੍ਰਤਾਪ ਸਿੰਘ ਦੇ ਕਟੇ ਸਿਰ ਧਿਆਨ ਸਿੰਘ ਦੇ ਪੈਰਾਂ ਵਿਚ ਟਿਕਾ ਦਿਤੇ।

"ਤੁਸੀ ਕਿੰਨੇ ਚੰਗੇ ਤੇ ਵਫ਼ਾਦਾਰ ਹੋ, ।" ਧਿਆਨ ਸਿੰਘ ਨੇ ਦੋਹਾਂ ਨੂੰ ਘੁਟ ਕੇ ਛਾਤੀ ਨਾਲ ਲਾਇਆ, ਤੇ ਉਸੇ ਵੇਲੇ ਓਹਨਾਂ ਨੂੰ ਨਾਲ ਲੈਕੇ ਕਿਲ੍ਹੇ ਵਲ ਤੁਰ ਪਿਆ। ਰਾਜਾ ਧਿਆਨ ਸਿੰਘ ਰਾਹ ਵਿਚ ਉਹਨਾਂ ਨੂੰ ਨਵੀਆਂ ਤਜਵੀਜ਼ਾਂ ਦਸ ਰਿਹਾ ਸੀ ਤੇ ਦੂਜੇ ਪਾਸੇ ਸੰਧਾਵਾਲੀਏ ਕਿਸੇ ਸੁਨਹਿਰੀ ਮੌਕੇ ਦੀ ਤਾੜ ਵਿਚ ਸਨ। ਕਿਲ੍ਹੇ ਖਾਸ ਖੁਣਖੋਂ ਇਕ ਦਮ ਇਕ ਨੇ ਧਿਆਨ ਸਿੰਘ ਦੀ ਛਾਤੀ ਵਿਚ ਗੋਲੀ ਦਾਗ ਦਿਤੀ ਤੇ ਦੂਜੇ ਨੇ ਤਲਵਾਰ

ਨਾਲ ਉਸਦਾ ਫਸਤਾ ਵਢ ਦਿਤਾ। ਪੰਜਾਬ ਤੇ ਰਾਜ ਕਰਨ ਦੇ ਸਾਰੇ ਮਨਸੂਬੇ ਸੀਨੇ ਵਿਚ ਲਈ, ਤੇ ਸਿਰ ਪੁਰ ਕਈ ਬੇਦੋਸੇ ਤੇ ਮਾਸੂਮਾਂ ਦੇ ਕਤਲ ਦੇ ਗੁਨਾਹਾਂ ਦੀ ਪੰਡ ਚੁਕੀ ਧਿਆਨ ਸਿੰਘ ਦੀ ਲੋਥ ਚੁਰਾਹੇ ਵਿਚ ਤੜਫ ਰਹੀ ਸੀ।

ਮ: ਰਣਜੀਤ ਸਿੰਘ ਦੇ ਖਾਨਦਾਨ ਦੀ ਤਬਾਹੀ ਤੇ ਖਾਲਸਾ ਰਾਜ ਦੀ ਬਰਬਾਦੀ ਮੁਕੰਮਲ ਤੌਰ ਤੇ ਵੇਖਣ ਤੋਂ ਪਹਿਲਾਂ ਹੀ ਕਈ ਖੂਨੀ ਹਸਰਤਾਂ ਦਿਲ ਵਿਚ ਛੁਪਾਈ, ਤੇ ਆਪਣੇ ਪੁਤਰ ਹੀਰਾ ਸਿੰਘ ਨੂੰ ਤਖਤ ਤੇ ਬਿਠਾਣ ਦੇ ਸੁਪਨੇ ਵੇਖਦਾ ਉਹ ਉਸੇ ਖੂਹ ਵਿਚ ਜਾ ਡਿਗਿਆ ਜਿਹੜਾ ਉਸ ਹੋਰਨਾਂ ਦੀ ਬਰਬਾਦੀ ਲਈ ਖੋਦਿਆ ਸੀ। ਇਸ ਦੇ ਮਰਣ ਨਾਲ ਪੰਜਾਬ ਦੀ ਧਰਤੀ ਸਿਰੋਂ ਕਾਫ਼ੀ ਭਾਰ ਹੌਲਾ ਹੋ ਗਿਆ ਜਾਪਦਾ ਸੀ। ਘਰਾਂ ਵਿਚ ਜਾ ਛਿਪੇ, ਲੋਕਾਂ ਦੇ ਵਗਾਂ ਦੇ ਵਗ ਇਹ ਖੁਸ਼ਖਬਰੀ ਸੁਣ ਕੇ ਬਜ਼ਾਰਾਂ ਵਿਚ ਆਣ ਕਠੇ ਹੋਏ। ਅਜ ਉਹਨਾਂ ਦੇ ਦਿਲ ਹੌਲੇ ਫੁਲ ਹੋ ਗਏ ਸਨ। ਉਨ੍ਹਾਂ ਦੀਆਂ ਆਸਾਂ ਮੁੜ ਬਝ ਗਈਆਂ ਕਿ ਸਿੱਖ ਰਾਜ ਦਾ ਗੁਲ ਹੁੰਦਾ ਦੀਵਾ ਸ਼ਾਇਦ ਧਿਆਨ ਸਿੰਘ ਦੀ ਮੌਤ ਨਾਲ ਕੁਝ ਚਿਰ ਹੋਰ ਬਲਦਾ ਰਹਿ ਸਕੇ।

ਸੰਧਾ ਵਾਲੀਆਂ ਨੇ ਮਾਸੂਮ ਕੰਵਰ ਨੂੰ ਧਿਆਨ ਸਿੰਘ ਦੇ ਲਹੂ ਦਾ ਤਿਲਕ ਲਾਕੇ ਤਖਤ ਪੁਰ ਬਿਠਾ ਦਿਤਾ।

ਧਿਆਨ ਸਿੰਘ ਡੋਗਰਾ ਪਾਰਟੀ ਦਾ ਸਰਗਨਾਂ ਮਾਰਿਆ ਗਿਆ ਸੀ ਪਰ ਉਸਦਾ ਪੁਤਰ ਹੀਰਾ ਸਿੰਘ, ਹੋਰ ਕੋਈ ਡੋਗਰੇ ਤੇ ਉਹਨਾਂ ਦੇ ਹਮਾਇਤੀ ਹਾਲੀਂ ਜੀਂਦੇ ਸਨ, ਜਿਨ੍ਹਾਂ ਨੂੰ ਬਿਲੇ ਲਾਏ ਬਿਨਾਂ ਰਾਹ ਸਾਫ਼ ਨਹੀਂ ਸੀ ਹੋ ਸਕਦਾ। ਉਸ ਸਮੇਂ ਹੀਰਾ ਸਿੰਘ ਲਾਹੌਰੋਂ ਬਾਹਰ ਬੁਧੂ ਦੇ ਆਵੇ ਤੇ ਡੇਰਾ ਲਾਈ ਬੈਠਾ ਸੀ। ਸੰਧਾ ਵਾਲੀਆਂ ਨੇ ਉਸਨੂੰ ਸਨੇਹਾ ਭੇਜਿਆ ਸੀ ਕਿ ਧਿਆਨ ਸਿੰਘ ਉਸ ਨੂੰ ਕਿਲ੍ਹੇ ਵਿਚ ਬੁਲਾ ਰਿਹਾ ਹੈ, ਪਰ ਉਹ ਬੜਾ ਹੁਸ਼ਿਆਰ ਨਿਕਲਿਆ। ਉਸ ਨੇ ਪਿਓ ਦੇ ਹਥਾਂ ਦੀ ਚਿਠੀ ਆਏ ਬਿਨਾਂ ਜਾਣੋ ਇਨਕਾਰ ਕਰ ਦਿਤਾ।

ਜਦ ਹੀਰਾ ਸਿੰਘ ਨੂੰ ਪਿਓ ਦੀ ਮੌਤ ਦਾ ਪਤਾ ਲਗਾ, ਤਾਂ ਉਹ ਤੜਫ

ਉਠਿਆ। ਉਸ ਨੇ ਸਪ ਵਾਂਗ ਵਿਸ ਘੋਲਦਿਆਂ ਹੋਇਆਂ ਕਸਮ ਖਾਧੀ, ਕਿ ਉਹ ਪਿਓ ਦਾ ਬਦਲਾ ਲੈਕੇ ਛਡੇਗਾ। ਉਸ ਸਮੇਂ ਫੌਜਾਂ ਵਿਚ ਉਸਦਾ ਕਾਫੀ ਰਸੂਖ ਸੀ। ਗਲ ਵਿਚ ਪਲਾ ਪਾ ਕੇ ਰੋਂਦਾ ਧੋਂਦਾ ਉਸ ਸਿਖ ਫੌਜਾਂ ਸਾਹਮਣੇ ਚੀਕ ਚਿਹਾੜਾ ਪਾਇਆ। ਮਜ਼ਲੂਮੀਅਤ ਦੀ ਸਾਖ਼ਿਆਤ ਤਸਵੀਰ ਤੇ ਸਿਖ ਰਾਜ ਦਾ ਦਰਦੀ ਬਣਕੇ ਕਹਿਣ ਲਗਾ, "ਪਿਆਰੇ ਖਾਲਸਾ ਬਹਾਦਰੋ! ਜਿਸ ਬੂਟੇ ਨੂੰ ਮ: ਰਣਜੀਤ ਸਿੰਘ, ਸ੍ਰ: ਹਰੀ ਸਿੰਘ ਨਲੂਹਾ ਤੇ ਅਕਾਲੀ ਫੂਲਾ ਸਿੰਘ ਵਰਗੇ ਯੋਧਿਆਂ ਨੇ ਆਪਣੇ ਖ਼ੂਨ ਨਾਲ ਸਿੰਝਕੇ, ਹਡੀਆਂ ਤੇ ਮਾਸ ਨਾਲ ਰਖਿਆ ਕੀਤੀ ਸੀ, ਅਜ ਉਸ ਨੂੰ ਦਿਨ ਦਿਹਾੜੇ ਸੰਧਾ ਵਾਲੀਏ ਮਿਟੀ ਵਿਚ ਰੋਲ ਰਹੇ ਹਨ। ਮ: ਸ਼ੇਰ ਸਿੰਘ ਤੇ ਕੰਵਰ ਪ੍ਰਤਾਪ ਸਿੰਘ ਇਹਨਾਂ ਹਥੋਂ ਧੋਖੇ ਨਾਲ ਮਾਰੇ ਗਏ, ਤੇ ਜਦ ਮੇਰੇ ਪਿਤਾ ਨੇ ਸਰਕਾਰ ਨੂੰ ਬਚਾਣ ਤੇ ਮਾਸੂਮ ਤੇ ਹਥ ਨਾ ਉਠਾਣ ਲਈ ਯਤਨ ਕੀਤਾ, ਤਾਂ ਉਸਨੂੰ ਵੀ ਇਹਨਾ ਵੈਰੀ ਕਰ ਦਿਤਾ। ਹੁਣ ਵੀ ਉਹ ਪਾਪੀ ਇਸ ਯਤਨ ਵਿਚ ਹਨ ਕਿ ਮ: ਰਣਜੀਤ ਸਿੰਘ ਦੇ ਖਾਨਦਾਨ ਚੋਂ ਕੋਈ ਵੀ ਜ਼ਿੰਦਾ ਨ ਬਚ ਸਕੇ। ਸਿਖ ਰਾਜ ਦੇ ਆਖਰੀ ਚਿੰਨ੍ਹਾਂ ਨੂੰ ਮਿਟਣੋਂ ਬਚਾਣਾ ਚਾਂਹਦੇ ਹੋ, ਜੇ ਮ: ਸ਼ੇਰ ਸਿੰਘ ਤੇ ਕੰਵਰ ਦਾ ਬਦਲਾ ਲੈਣਾ ਚਾਂਹਦੇ ਹੋ, ਤਾਂ ਮੇਰੇ ਪਿਛੇ ਇਸ ਅਗ ਵਿਚ ਕੁਦ ਪਵੋ, ਮੈਂ ਅਜ ਜਾਂ ਤਾਂ ਮਰ ਮਿਟਾਂਗਾ ਤੇ ਜਾਂ ਆਪਣੇ ਪਿਆਰੇ ਮਹਾਰਾਜੇ ਤੇ ਉਸਦੇ ਕੰਵਰ ਦਾ ਬਦਲਾ ਲੈ ਕੇ ਛਡਾਂਗਾ।"

ਇਹ ਪੁਰ-ਦਰਦ ਦਿਲ ਚੀਰਵੀ ਤੇ ਪੁਰ ਅਸਰ ਤਕਰੀਰ ਸੁਣ ਕੇ ਸਿਖ ਫ਼ੌਜੀਆਂ ਦੀਆਂ ਅੱਖਾਂ ਵਿਚ ਖ਼ੂਨ ਉਤਰ ਆਇਆ ਉਹ 'ਅਕਾਲ—ਅਕਾਲ' ਦੇ ਨਾਹਰੇ ਬਲੰਦ ਕਰਦੇ ਕਿਲ੍ਹੇ ਤੇ ਜਾ ਪਏ। ਅਗੋਂ ਅਜੀਤ ਸਿੰਘ ਦੀਆਂ ਫੌਜਾਂ ਨੇ ਟਾਕਰਾ ਕੀਤਾ, ਪਰ ਕਿੰਨਾ ਚਿਰ? ਅਖ਼ੀਰ ਸੰਧਾਂਵਾਲੀਏ ਹਾਰ ਗਏ, ਤੇ ਕਿਲੇ ਪੁਰ ਹੀਰਾ ਸਿੰਘ ਦਾ ਕਬਜ਼ਾ ਹੋ ਗਿਆ। ਹੀਰਾ ਸਿੰਘ ਨੇ ਉਸੇ ਵੇਲੇ ਕੰਵਰ ਦਲੀਪ ਸਿੰਘ ਨੂੰ ਮੰਗਾ ਕੇ ਉਸ ਦੇ ਮਥਿਉਂ ਆਪਣੇ ਪਿਉ ਦੇ ਲਹੂ ਦਾ ਤਿਲਕ ਲਾਹ ਕੇ ਸੰਧਾਂਵਾਲੀਆਂ ਦੇ ਲਹੂ ਦਾ

ਤਿਲਕ ਲਾਇਆ, ਤੇ ੧੬ ਦਸੰਬਰ ੧੮੪੩ ਨੂੰ ਦਲੀਪ ਸਿੰਘ ਨੂੰ ਤਖ਼ਤ ਤੇ ਬਿਠਾ ਕੇ ਮ: ਜਿੰਦ ਕੌਰ ਦੇ ਸਰਬਰਾਹ ਤੇ ਆਪਣੇ ਵਜ਼ੀਰ ਹੋਣ ਦਾ ਐਲਾਨ ਕਰ ਦਿਤਾ। ਉਦੋਂ ਦਲੀਪ ਸਿੰਘ ਦੀ ਉਮਰ ਸਿਰਫ਼ ਪੰਜ ਸਾਲ ੧੧ ਦਿਨਾਂ ਦੀ ਸੀ, ਤੇ ਹਾਲੀਂ ਉਹ ਮ: ਜਿੰਦਾਂ ਦੀ ਗੋਦੀ ਵਿਚ ਖੇਡਦਾ ਬਾਲ ਸੀ।

**ਸੰਧਾਵਾਲੀਆਂ ਦਾ ਕਤਲ ਤੇ ਜਾਇਦਾਦਾਂ ਦੀ ਜ਼ਬਤੀ**

ਪਿਉ ਵਾਂਗ ਹੀਰਾ ਸਿੰਘ ਨੇ ਵੀ ਆਪਣਾ ਰਾਹ ਸਾਫ਼ ਕਰਨ ਲਈ ਚੁਣ ਚੁਣ ਕੇ ਸੰਧਾਵਾਲੀਏ ਤੇ ਉਹਨਾਂ ਦੀ ਪਾਰਟੀ ਦੇ ਸਰਦਾਰ ਮਰਵਾਏ। ਉਹਨਾਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ। ਕਈ ਡਰਦੇ ਮਾਰੇ ਪੰਜਾਬ ਛਡ ਕੇ ਨਠ ਉਠੇ। ਮ: ਰਣਜੀਤ ਸਿੰਘ ਦੇ ਪੁਤਰ *ਕੰਵਰ ਪਸ਼ੌਰਾ ਸਿੰਘ ਤੇ ਕੰਵਰ ਕਸ਼ਮੀਰਾ ਸਿੰਘ ਤੋਂ ਵੀ ਹੀਰਾ ਸਿੰਘ ਨੂੰ ਡਰ ਸੀ, ਕਿ ਕਿਧਰੇ ਉਹ ਕੋਈ ਨਵੀਂ ਬਿਪਤਾ ਨ ਖੜੀ ਕਰ ਦੇਣ, ਸੋ ਉਸ ਨੇ ਕੰਵਰ ਕਸ਼ਮੀਰਾ ਸਿੰਘ ਨੂੰ ਵੀ ਕਤਲ ਕਰਾ ਦਿਤਾ। ਭਾਈ ਬੀਰ ਸਿੰਘ ਨੌਰੰਗਾਬਾਦ ਵਾਲੇ ਉਨੀਂ ਦਿਨੀ ਸਿਖਾਂ ਵਿਚ ਇਕ ਉਚ ਹਸਤੀ ਗਿਣੇ ਜਾਂਦੇ ਸਨ। ਉਹਨਾਂ ਦੀ ਖ਼ਾਹਿਸ਼ ਸੀ ਕਿ ਸਿਖ ਰਾਜ ਨੂੰ ਡੋਗਰਾ ਗਰਦੀ ਤੋਂ ਬਚਾ ਕੇ ਕੰਵਰ ਕਸ਼ਮੀਰਾ ਸਿੰਘ ਦੇ ਹਵਾਲੇ ਕੀਤਾ ਜਾਵੇ। ਹੀਰਾ ਸਿੰਘ ਨੇ ਭਾਈ ਬੀਰ ਸਿੰਘ ਤੇ ਉਹਨਾਂ ਦੇ ਬੇਸ਼ੁਮਾਰ ਫ਼ਕੀਰ ਤੇ ਭਜਨੀਕ ਬੇਹਥਿਆਰ ਸਾਥੀਆਂ ਨੂੰ ਤੋਪਾਂ ਅਗੇ ਉਡਾ ਕੇ ਰਾਹ ਸਾਫ਼ ਕੀਤਾ। ਹੁਣ ਚਾਰੇ ਪਾਸੇ ਉਸਨੂੰ ਕੋਈ ਸਿਰ ਕਢ ਸਰਦਾਰ ਅਜਿਹਾ ਨਹੀਂ ਸੀ ਨਜ਼ਰ ਆਉਂਦਾ ਜਿਸ ਤੋਂ ਕਿਸੇ ਵੇਲੇ ਉਸਨੂੰ ਖ਼ਤਰਾ ਪੈਦਾ ਹੋ ਸਕਦਾ ਹੋਵੇ।

ਮ: ਜਿੰਦ ਕੌਰ ਨੂੰ ਵੀ ਉਸਨੇ ਜ਼ਹਿਰ ਦੇ ਕੇ ਮਰਵਾ ਦੇਣ ਦੀ ਸਾਜ਼ਸ਼ ਕੀਤੀ ਪਰ ਵਕਤ ਸਿਰ ਮਹਾਰਾਣੀ ਨੂੰ ਪਤਾ ਲਗ ਜਾਣ ਕਰਕੇ ਉਸਦੀ ਜਾਨ ਬਚ ਗਈ।

---

*ਕੰਵਰ ਕਸ਼ਮੀਰਾ ਸਿੰਘ ਤੇ ਕੰਵਰ ਪਸ਼ੌਰਾ ਸਿੰਘ ਰਾਣੀ ਦਿਆਕੌਰ ਦੇ ਮੁਤਬੰਨੇ ਪੁਤਰ ਸਨ।

ਮ: ਜਿੰਦ ਕੌਰ ਇਹ ਕਤਲ ਤੇ ਖੂਨ ਖ਼ਰਾਬੇ ਵੇਖ ਕੇ ਕੰਬ ਉਠੀ। ਉਸ ਨੂੰ ਆਪਣਾ ਤੇ ਆਪਣੇ ਪੁਤ ਦਾ ਭਵਿਸ਼ ਬੜਾ ਭਿਆਨਕ ਜਾਪਿਆ। ਇਸੇ ਡਰ ਕਰਕੇ ਉਸ ਨੇ ਆਪਣੇ ਭਰਾ ਜਵਾਹਰ ਸਿੰਘ ਨੂੰ ਪਾਸ ਬੁਲਾ ਲਿਆ ਤਾਂ ਜੋ ਵੇਲੇ ਸਿਰ ਕਿਸੇ ਪਈ ਬਿਪਤਾ ਸਮੇਂ ਸਹਾਇਤਾ ਮਿਲ ਸਕੇ।

ਹੀਰਾ ਸਿੰਘ ਬੜਾ ਦੂਰ ਅੰਦੇਸ਼ ਤੇ ਚਾਲ ਬਾਜ਼ ਸਿਆਸਤਦਾਨ ਸੀ, ਉਸ ਸੋਚਿਆ ਕਿ ਕਿਧਰੇ ਜਵਾਹਰ ਸਿੰਘ ਉਸਦੀ ਵਜ਼ੀਰੀ ਹੀ ਨ ਖੋਹ ਲਵੇ। ਇਸ ਲਈ ਉਸਨੂੰ ਰਾਹੋਂ ਹਟਾਣਾ ਜ਼ਰੂਰੀ ਸੀ। ਉਨੀ ਦਿਨੀ ਜਿਸਨੂੰ ਬਦਨਾਮ ਕਰਨਾ ਹੋਵੇ, ਉਸ ਸਬੰਧੀ ਸਿਰਫ ਇਨਾ ਕੁ ਹੀ ਕਹਿ ਦੇਣਾ ਕਾਫੀ ਸੀ, ਕਿ ਉਹ ਅੰਗਰੇਜ਼ਾਂ ਨਾਲ ਮਿਲਕੇ ਪੰਜਾਬ ਉਹਨਾਂ ਦੇ ਹਵਾਲੇ ਕਰਣ ਦੀਆਂ ਗੋਂਦਾਂ ਗੁੰਦ ਰਿਹਾ ਹੈ। ਇਸ ਤਰਾਂ ਦੇ ਦੂਸ਼ਨਾਂ ਨਾਲ ਇਸ ਤੋਂ ਪਹਿਲਾਂ ਕਿਨੇ ਹੀ ਮਹਾਰਾਜੇ ਤੇ ਸਰਦਾਰ ਮਾਰੇ ਗਏ ਸਨ, ਸੋ ਉਹੀ ਨੁਸਖਾ ਹੀਰਾ ਸਿੰਘ ਨੇ ਜਵਾਹਰ ਸਿੰਘ ਤੇ ਵਰਤਿਆ। ਜਵਾਹਰ ਸਿੰਘ ਸਬੰਧੀ ਉਪ੍ਰੋਕਤ ਅਫਵਾਹ ਫੈਲਾਕੇ ਉਸ ਨੂੰ ਜਿਹਲ ਵਿਚ ਸੁਟ ਦਿਤਾ ਗਿਆ। ਜਿਹਲ ਵਿਚ ਹੀ ਉਸ ਨੂੰ ਪਾਰ ਬੁਲਾਣ ਦੀ ਵਿਉਂਤ ਸੀ, ਪਰ ਮ: ਜਿੰਦ ਕੌਰ ਨੇ ਉਸਨੂੰ ਜਿਹਲੋਂ ਕਢਾ ਕੇ ਨਠਾ ਦਿਤਾ।

ਚਾਰੇ ਪਾਸੇ ਸਾਫ਼ ਹੋਣ ਦੇ ਬਾਵਜੂਦ ਹੀਰਾ ਸਿੰਘ ਨੂੰ ਆਪਣੀ ਜਾਨ ਦਾ ਹਰ ਵੇਲੇ ਖਤਰਾ ਰਹਿੰਦਾ ਸੀ। ਉਹਨੇ ਫੌਜਾਂ ਦੀ ਤਨਖਾਹ ਵਧਾ ਦਿਤੀ। ਵਡੇ ਵਡੇ ਅਫਸਰਾਂ ਨੂੰ ਦੁਸ਼ਾਲੇ ਤੇ ਕੈਂਠੇ ਇਨਾਮ ਵਜੋਂ ਦਿਤੇ, ਪਰ ਫਿਰ ਵੀ ਉਸ ਦੀਆਂ ਕਰਤੂਤਾਂ ਕਰ ਕੇ ਫੌਜਾਂ ਵਿਚ ਨਰਾਜ਼ਗੀ ਵਧਦੀ ਗਈ ਤੇ ਜਵਾਹਰ ਸਿੰਘ ਨੇ ਇਸ ਬਲਦੀ ਪੁਰ ਹੋਰ ਵੀ ਤੇਲ ਪਾਣ ਦਾ ਕੰਮ ਕੀਤਾ।

### ਹੀਰਾ ਸਿੰਘ ਦਾ ਕਤਲ

੨੦ ਦਸੰਬਰ ੧੮੪੪ ਦੀ ਇਕ ਨਿਹਾਇਤ ਖਾਮੋਸ਼ ਤੇ ਕਾਲੀ ਬੋਲੀ ਰਾਤ ਨੂੰ ਹੀਰਾ ਸਿੰਘ ਸਣੇ ਆਪਣੀ ਢਾਈ ਕੁ ਹਜ਼ਾਰ ਖਾਸ ਡੋਗਰਾ ਫੌਜ ਤੇ ਸ਼ਾਹੀ ਖਜ਼ਾਨੇ ਨੂੰ ਖਚਰਾਂ ਤੇ ਲਦ ਕੇ ਜਮੂੰ ਵਲ ਨਠ ਤੁਰਿਆ। ਹਾਲੀਂ ਉਸ

ਨੇ ਮਸਾਂ ਦਰਿਆ ਰਾਵੀ ਹੀ ਪਾਰ ਕੀਤਾ ਸੀ ਕਿ ਸਿਖ ਫੌਜਾਂ ਨੂੰ ਪਤਾ ਲਗ ਗਿਆ। ਬਸ ਸਿਖ ਸਿਪਾਹੀਆਂ ਦੀਆਂ ਡਾਰਾਂ ਦੀਆਂ ਡਾਰਾਂ ਨਠ ਤੁਰੀਆਂ, ਤੇ ਥੋੜੇ ਦੂਰ ਹੀ ਉਹਨੂੰ ਜਾ ਲਿਆ। ਉਸ ਪਾਸੋਂ ਸਾਰਾ ਖਜ਼ਾਨਾ ਲੁਟ ਲਿਆ ਗਿਆ, ਤੇ ਉਸ ਦੇ ਹਮਾਇਤੀ ਕਤਲ ਕਰ ਦਿਤੇ ਗਏ।

ਰਹਿੰਦੀ ਖੂੰਹਦੀ ਡੋਗਰਾ ਫੌਜ ਨਠ ਗਈ, ਤੇ ਹੀਰਾ ਸਿੰਘ ਦਾ ਸਿਰ ਵਢ ਕੇ ਨੇਜ਼ੇ ਪੁਰ ਟੰਗ ਖਾਲਸਾ ਫੌਜਾਂ ਜੈਕਾਰੇ ਗਜਾਂਦੀਆਂ ਕਿਲ੍ਹੇ ਵਿਚ ਆ ਵੜੀਆਂ।



# ਤੀਜਾ ਕਾਂਡ

**ਵਜ਼ਾਰਤ ਜਵਾਹਰ ਸਿੰਘ ਦੇ ਹਥ**

ਹੀਰਾ ਸਿੰਘ ਦੀ ਮੌਤ ਪਿਛੋਂ ਧਿਆਨ ਸਿੰਘ ਦਾ ਭਰਾ ਗੁਲਾਬ ਸਿੰਘ ਬਹੁਤ ਸਾਰਾ ਧਨ ਲੈ, ਤੇ ਧਿਆਨ ਸਿੰਘ ਅਰ ਹੀਰਾ ਸਿੰਘ ਦੀਆਂ ਕਰੋੜਾਂ ਰੁਪਿਆਂ ਦੀਆਂ ਜਾਇਦਾਦਾਂ ਸਾਂਭ ਜੰਮੂ ਜਾ ਬੈਠਾ ਸੀ। ਜਵਾਹਰ ਸਿੰਘ ਅਗੇ ਵੀ ਵਜ਼ੀਰੀ ਲਈ ਹਥ ਪੈਰ ਮਾਰਦਾ ਰਿਹਾ ਸੀ ਤੇ ਹੁਣ ਹੀਰਾ ਸਿੰਘ ਨੂੰ ਮਾਰਣ ਵਿਚ ਵੀ ਉਸਦਾ ਹਥ ਸੀ, ਸੋ ਵਜ਼ੀਰੀ ਦਾ ਕੁਣਾ ਉਸੇ ਦੇ ਨਾਂ ਪਿਆ।

ਜਵਾਹਰ ਸਿੰਘ ਉੱਜਡ ਸੀ–ਸਿਆਸਤਦਾਨ ਨਹੀਂ ਸੀ। ਉਸ ਦੀ ਵਡਿਤਣ ਸਿਰਫ ਇਹੋ ਸੀ, ਕਿ ਉਹ ਮ: ਜਿੰਦਾਂ ਦਾ ਭਰਾ ਸੀ, ਤੇ ਬਸ। ਉਸ ਨੂੰ ਪਤਾ ਸੀ ਕਿ ਡੋਗਰੇ ਉਸਦੇ ਤੇ ਖਾਲਸਾ ਰਾਜ ਦੇ ਸਖਤ ਮੁਖਾਲਫ਼ ਹਨ, ਪਰ ਉਹ ਫਿਰ ਵੀ ਉਨ੍ਹਾਂ ਦੇ ਹਥਾਂ ਤੇ ਚਾਲਾਂ ਵਿਚ ਫਸਿਆ ਰਿਹਾ।

**ਗੁਲਾਬ ਸਿੰਘ ਦੀ ਬਗ਼ਾਵਤ**

ਪੰਜਾਬ ਦੇ ਰਾਜ ਮੋਢੀਆਂ ਦੇ ਖੂਨ ਨਾਲ ਜਿਹੜੀ ਹੋਲੀ ਪਿਛਲੇ ਕੁਝ

ਸਾਲਾਂ ਵਿਚ ਖੇਡੀ ਜਾਂਦੀ ਰਹੀ ਸੀ, ਤੇ ਉਸ ਦੇ ਇਵਜ਼ ਵਿਚ ਜਿਤਨਾ ਰੁਪਿਆ ਬਰਬਾਦ ਕੀਤਾ ਗਿਆ ਸੀ, ਉਸ ਨਾਲ ਖ਼ਜ਼ਾਨਾ ਖਾਲੀ ਹੋ ਗਿਆ। ਇਥੋਂ ਤਕ ਕਿ ਫੌਜਾਂ ਨੂੰ ਤਨਖ਼ਾਹ ਦੇਣ ਲਈ ਵੀ ਖ਼ਜ਼ਾਨੇ ਵਿਚ ਕੁਝ ਨਹੀਂ ਸੀ ਰਿਹਾ। ਮ: ਰਣਜੀਤ ਸਿੰਘ ਨੇ ਚਾਲੀ ਸਾਲ ਦੀ ਜਿਸ ਘਾਲਣਾ ਨਾਲ ਖ਼ਜ਼ਾਨਾ ਭਰਿਆ ਸੀ ਉਹ ਦਿਨਾਂ ਵਿਚ ਹੀ ਇਨ੍ਹਾਂ ਖੂਨੀ ਸਾਜ਼ਸ਼ਾਂ ਦੀ ਭੇਟ ਚੜ੍ਹ ਗਿਆ। ਉਧਰ ਮਾਲੀਏ ਤੇ ਹੋਰ ਟੈਕਸਾਂ ਆਦ ਦੀ ਉਗਰਾਹੀ ਜਾਂ ਮੁਲਕ ਦੇ ਹੋਰ ਪ੍ਰਬੰਧਾਂ ਵਲ ਕਿਸੇ ਧਿਆਨ ਹੀ ਨ ਦਿਤਾ। ਜਿਨ੍ਹਾਂ ਰਈਸਾਂ ਤੇ ਜਾਗੀਰਦਾਰਾਂ ਵਲ ਦਰਬਾਰ ਦੀਆਂ ਰਕਮਾਂ ਲਗਦੀਆਂ ਸਨ, ਉਨ੍ਹਾਂ ਨੂੰ ਕਿਸੇ ਪੁਛਿਆ ਹੀ ਨਾ। ਕੌਲੇ ਗੁਲਾਬ ਸਿੰਘ ਨੇ ਦਰਬਾਰ ਦੇ ਲਖਾਂ ਰੁਪਏ ਦੇਣੇ ਸਨ। ਜਦ ਉਸ ਪਾਸੋਂ ਇਸ ਰਕਮ ਦੀ ਮੰਗ ਕੀਤੀ ਗਈ ਤਾਂ ਉਸਨੇ ਬਗਾਵਤ ਖੜੀ ਕਰ ਦਿਤੀ।

ਸਿਖ ਫੌਜਾਂ ਜੰਮੂ ਗਈਆਂ। ਵਗ਼ਾਵਤ ਦਬਾ ਦਿਤੀ ਗਈ, ਤੇ ਗੁਲਾਬ ਸਿੰਘ ਨਾਲ ਸੁਲਾਹ ਹੋ ਗਈ। ਉਸ ਨੇ ਅਠਾਰਾਂ ਲਖ ਰੁਪਿਆ ਜੁਰਮਾਨੇ ਵਜੋਂ ਦੇ ਕੇ ਖਾਲਸਾ ਫੌਜਾਂ ਤੋਂ ਮੁਆਫੀ ਲੈ ਲਈ। ਸਿਖ ਉਸ ਪੁਰ ਇੰਨੇ ਪ੍ਰਸੰਨ ਹੋਏ ਕਿ ਉਸਨੂੰ ਆਪਣੇ ਨਾਲ ਲਾਹੌਰ ਲੈ ਆਏ। ਗੁਲਾਬ ਸਿੰਘ ਕਿਸੇ ਹੋਰ ਡੋਗਰਾ ਨੀਤੀ ਵਾਨ ਤੋਂ ਘਟ ਨਹੀਂ ਸੀ। ਉਸਨੇ ਸਿਖ ਸਰਦਾਰਾਂ ਨੂੰ ਤਾਂ ਰਾਹ ਵਿਚ ਹੀ ਕੁਝ ਦੇ ਦਵਾ ਕੇ ਆਪਣੇ ਨਾਲ ਮਿਲਾ ਲਿਆ ਸੀ ਤੇ ਲਾਹੌਰ ਪੁਜਕੇ ਮ: ਜਿੰਦ ਕੌਰ ਨੂੰ ਵੀ ਉਸਨੇ ਆਪਣੇ ਹਥਾਂ ਤੇ ਪਾ ਲਿਆ।

ਜੰਮੂਓਂ ਲਾਹੌਰ ਆਉਂਦਿਆਂ ਕੰਵਰ ਪਸ਼ੌਰਾ ਸਿੰਘ (ਮ: ਰਣਜੀਤ ਸਿੰਘ ਦਾ ਪੁਤਰ) ਗੁਲਾਬ ਸਿੰਘ ਨੂੰ ਮਿਲ ਗਿਆ। ਗੁਲਾਬ ਸਿੰਘ ਨੇ ਉਸ ਨੂੰ ਉਕਸਾ ਕੇ ਤਖ਼ਤ ਦਾ ਵਾਰਸ ਹੋਣ ਲਈ ਤਿਆਰ ਕਰ ਲਿਆ, ਤੇ ਆਪਣੇ ਵਲੋਂ ਹਰ ਤਰ੍ਹਾਂ ਦੀ ਮਦਦ ਦੇਣ ਦਾ ਭਰੋਸਾ ਦਵਾਇਆ। ਸੋ ਇਹ ਇਕਰਾਰ ਲੈ ਕੇ ਕੰਵਰ ਆਪ ਤਿਆਰੀ ਲਈ ਅਟਕ ਵਲ ਚਲਾ ਗਿਆ।

### ਦਲੀਪ ਸਿੰਘ ਦੀ ਮੰਗਣੀ

ਮ: ਦਲੀਪ ਸਿੰਘ ਉਸ ਸਮੇਂ ਅਠਾਂ ਕੁ ਸਾਲਾਂ ਦਾ ਸੀ। ਉਸ ਦੀ ਮੰਗਣੀ ਸ: ਚਤਰ ਸਿੰਘ ਅਟਾਰੀ ਵਾਲੇ ਦੇ ਘਰ ਕਰ ਦਿਤੀ ਗਈ ਸੀ। ਗੁਲਾਬ ਸਿੰਘ ਨੇ ਜਵਾਹਰ ਸਿੰਘ ਨੂੰ ਪਟੀ ਪੜ੍ਹਾਈ ਕਿ ਜਦ ਤਕ ਪਸ਼ੌਰਾ ਸਿੰਘ ਜੀਉਂਦਾ ਹੈ ਉਦੋਂ ਤਕ ਮ: ਦਲੀਪ ਸਿੰਘ ਖਤਰੇ ਤੋਂ ਖਾਲੀ ਨਹੀਂ ਤੇ ਇਹੋ ਰਾਏ ਸ: ਸ਼ਾਮ ਸਿੰਘ ਅਟਾਰੀ ਵਾਲੇ ਦੀ ਵੀ ਸੀ। ਬਦ-ਕਿਸਮਤੀ ਨਾਲ ਉਹਨੀਂ ਦਿਨੀਂ ਹੀ ਕੰਵਰ ਪਸ਼ੌਰਾ ਸਿੰਘ ਨੇ ਗੁਲਾਬ ਸਿੰਘ ਦੀ ਸਿਖਿਆ ਅਨੁਸਾਰ ਆਪਣੇ ਮਹਾਰਾਜਾ ਹੋਣ ਦਾ ਐਲਾਨ ਕਰ ਦਿਤਾ।

### ਪਸ਼ੌਰਾ ਸਿੰਘ ਦੀ ਬਗਾਵਤ ਤੇ ਕਤਲ

ਵਜ਼ੀਰ ਜਵਾਹਰ ਸਿੰਘ ਨੇ ਖਾਲਸਾ ਫੌਜ ਬਗਾਵਤ ਦਬਾਣ ਲਈ ਘਲੀ। ਐਨ ਉਸ ਵੇਲੇ ਗੁਲਾਬ ਸਿੰਘ ਖਿਸਕ ਕੇ ਜੰਮੂ ਜਾ ਬੈਠਾ। ਮਾਮੂਲੀ ਲੜਾਈ ਪਿਛੋਂ ਸੁਲਾਹ ਹੋ ਗਈ, ਪਰ ਜਵਾਹਰ ਸਿੰਘ ਨੇ ਧੋਖੇ ਨਾਲ ਕੰਵਰ ਨੂੰ ਗ੍ਰਿਫ਼ਤਾਰ ਕਰਕੇ ਕਤਲ ਕਰਾ ਦਿਤਾ, ਤੇ ਲਾਸ਼ ਨੂੰ ਦਰਿਆ ਅਟਕ ਵਿਚ ਰੋੜ੍ਹ ਦਿਤਾ। ਉਹੀ ਦਰਿਆ ਅਟਕ ਅਜ ਮਹਾਰਾਜਾ ਰਣਜੀਤ ਸਿੰਘ ਦੇ ਪੁਤਰ ਦੇ ਖੂਨ ਨਾਲ ਨਹਾ ਰਿਹਾ ਸੀ ਜਿਸ ਨੇ ਔਖੇ ਵੇਲੇ ਮਹਾਰਾਜੇ ਨੂੰ ਰਾਹ ਦਿਤਾ ਸੀ।

### ਵਜ਼ੀਰ ਜਵਾਹਰ ਸਿੰਘ ਦਾ ਕਤਲ

ਕੰਵਰ ਦੀ ਮੌਤ ਨਾਲ ਖਾਲਸਾ ਫੌਜਾਂ ਵਿਚ ਮੁੜ ਗੜ ਬੜ ਮਚ ਗਈ। ਮਹਾਰਾਜੇ ਦੇ ਖੂਨ ਨਾਲ ਹਥ ਰੰਗਣ ਵਾਲੇ ਦਾ ਲਹੂ ਪੀਣ ਨੂੰ ਫੌਜੀ ਪੰਚ ਤਿਆਰ ਹੋ ਗਏ। ਉਹਨਾਂ ਮਹਾਰਾਣੀ ਪਾਸੋਂ ਮੰਗ ਕੀਤੀ ਕਿ ਜਵਾਹਰ ਸਿੰਘ ਨੂੰ ਉਹਨਾਂ ਦੇ ਹਵਾਲੇ ਕਰ ਦਿਤਾ ਜਾਵੇ। ਮਹਾਰਾਣੀ ਨੇ ਆਪਣੇ ਵੀਰ ਦੀ ਜਾਨ ਬਖਸ਼ੀ ਲਈ ਤਰਲੇ ਕਢੇ, ਕਈ ਤਰ੍ਹਾਂ ਦੇ ਲਾਲਚ ਦਿਤੇ, ਪਰ ਕਿਸੇ ਚੀਜ਼ ਨੇ ਵੀ ਫੌਜਾਂ ਨੂੰ ਨਰਮ ਨ ਕੀਤਾ ਕਿਉਂਕਿ ਡੋਗਰੇ, ਮਿਸਰ ਸਰਦਾਰ ਤੇ ਗੁਲਾਬ ਸਿੰਘ ਬਰਾਬਰ ਫੌਜਾਂ ਨੂੰ ਭੜਕਾਈ ਜਾ ਰਹੇ ਹਨ।

ਅਖੀਰ ਹੋਰ ਕੋਈ ਚਾਰਾ ਚਲਦਾ ਨਾ ਵੇਖਕੇ ਮਹਾਰਾਣੀ ਹਾਥੀ ਪੁਰ ਭਰਾ ਨੂੰ ਨਾਲ ਬਿਠਾ ਤੇ ਗੋਦੀ ਵਿਚ ਦਲੀਪ ਨੂੰ ਲੈ ਫੌਜਾਂ ਪਾਸੋਂ ਮੁਆਫੀ ਮੰਗਣ ਤੁਰੀ। ਭੜਕੀਆਂ ਹੋਈਆਂ ਫੌਜਾਂ ਪੁਰ ਇਸਦਾ ਕੋਈ ਅਸਰ ਨਾ ਹੋਇਆ ਤੇ ਮਹਾਰਾਣੀ ਦੇ ਵੇਖਦਿਆਂ ਵੇਖਦਿਆਂ ਉਸਦੇ ਮਾਂ ਜਾਏ ਵੀਰ ਨੂੰ ਮਿਸਰ ਸਰਦਾਰਾਂ ਦੇ ਭੜਕਾਣ ਪੁਰ ਟੋਟੇ ਟੋਟੇ ਕਰ ਦਿਤਾ ਗਿਆ।

ਸੰਨ ੧੮੪੪ ਈ: ਤਕ ਖ਼ਾਲਸਾ ਰਾਜ ਦੀ ਸਾਰੀ ਅਸਲੀ ਤਾਕਤ ਡੋਗਰਿਆਂ ਦੀ ਬਜਾਇ ਮਿਸਰ ਸਰਦਾਰਾਂ ਪਾਸ ਆ ਚੁਕੀ ਸੀ। ਵਡਾ ਵਜ਼ੀਰ* ਮਿਸਰ ਲਾਲ ਸਿੰਘ, ਖ਼ਜ਼ਾਨਚੀ ਭਗਤ ਰਾਮ ਤੇ ਦੀਨਾ ਨਾਥ, ਅਰ ਫੌਜਾਂ ਦਾ ਸੈਨਾਪਤਿ ਮਿਸਰ ਲਾਲ ਸਿੰਘ ਦਾ ਭਰਾ ਮਿਸਰ ਤੇਜਾ ਸਿੰਘ

---

*ਸੰਮਤ ੧੮੬੪ ਵਿਚ ਜ਼ਿਲਾ ਮੇਰਠ ਦਾ ਇਕ ਬ੍ਰਾਹਮਣ ਖ਼ੁਸ਼ਾਲਾ ਲਾਹੌਰ ਆ ਕੇ ਸਿਖ ਫ਼ੌਜ ਵਿਚ ਭਰਤੀ ਹੋ ਗਿਆ। ਉਹ ਬੜਾ ਸਿਆਣਾ ਚਾਲਾਕ ਤੇ ਖ਼ੂਬਸੂਰਤ ਗਭਰੂ ਸੀ। ਸਿਖਾਂ ਨੂੰ ਵਧਦਿਆਂ ਫੁਲਦਿਆਂ ਵੇਖ ਕੇ ਉਸ ਨੇ ਵੀ ਦਾਹੜੀ ਤੇ ਕੇਸ ਰਖ ਲਏ। ਉਹ ਸਾਧਾਰਣ ਸਿਪਾਹੀ ਤੋਂ ਝਟ ਜਮਾਦਾਰ ਹੋ ਗਿਆ ਫਿਰ ਧਿਆਨ ਸਿੰਘ ਵਜ਼ੀਰ ਨੇ ਉਸ ਨੂੰ ਡਿਓਢੀ ਦਾ ਸਰਦਾਰ ਬਣਾ ਦਿਤਾ। ਇਸ ਤਰ੍ਹਾਂ ਉਹ ਧਿਆਨ ਸਿੰਘ ਦੀਆਂ ਸਾਜ਼ਸ਼ਾਂ ਤੇ ਭੇਦਾਂ ਤੋਂ ਪੂਰੀ ਤਰ੍ਹਾਂ ਵਾਕਫ਼ ਹੋ ਗਿਆ, ਤੇ ਆਮ ਤੌਰ ਪੁਰ ਹਰ ਨਵੀਂ ਸਾਜ਼ਸ਼ ਵਿਚ ਇਹ ਵਧ ਚੜ੍ਹ ਕੇ ਹਿਸਾ ਲੈਂਦਾ ਸੀ। ਇਸ ਨੇ ਆਪਣੇ ਬਹੁਤ ਸਾਰੇ ਰਿਸ਼ਤੇਦਾਰਾਂ ਨੂੰ ਤੇ ਬ੍ਰਾਹਮਣਾਂ ਨੂੰ ਫੌਜ ਵਿਚ ਭਰਤੀ ਕਰਵਾ ਦਿਤਾ। ਇਸ ਦੇ ਦੋ ਭਤੀਜੇ ਤੇਜੂ ਤੇ ਰਾਮ ਲਾਲ ਸਨ। ਇਹ ਵੀ ਕੇਸ ਤੇ ਦਾਹੜੀ ਰਖ ਕੇ ਤੇਜਾ ਸਿੰਘ ਤੇ ਲਾਲ ਸਿੰਘ ਬਣ ਗਏ। ਇਹੋ ਮਿਸਰ ਲਾਲ ਸਿੰਘ ਜਵਾਹਰ ਸਿੰਘ ਦੀ ਮੌਤ ਪਿਛੋਂ ਵਜ਼ੀਰ ਬਣਿਆ ਤੇ ਆਪਣੇ ਭਰਾ ਤੇਜਾ ਸਿੰਘ ਨੂੰ ਫੌਜਾਂ ਦਾ ਸੈਨਾਪਤਿ ਬਣਾਇਆ। ਤੇਜਾ ਸਿੰਘ ਬੜਾ ਚਾਲਬਾਜ਼ ਤੇ ਸਿਖ ਰਾਜ ਦਾ ਪਕਾ ਗ਼ੱਦਾਰ ਸੀ। ਅੰਗਰੇਜ਼ਾਂ ਨਾਲ ਮਿਲ ਕੇ ਸਿਖ ਰਾਜ ਦੀ ਤਬਾਹੀ ਵਿਚ ਇਸ ਦਾ ਪੂਰਾ ਪੂਰਾ ਹਥ ਸੀ। ਅਜ ਕਲ ਇਹ ਖ਼ਾਨਦਾਨ ਜ਼ਿਲਾ ਸ਼ੇਖ਼ੂਪੁਰੇ ਵਿਚ ਜਗੀਰਦਾਰ ਹੈ, ੨੦੦ ਦੇ ਕਰੀਬ ਪਿੰਡ ਇਹਨਾਂ ਦੀ ਜਗੀਰ ਵੀ ਹੈ।

ਬਣਾਇਆ ਗਿਆ । ਇਸ ਤਰ੍ਹਾਂ ਮਹਾਰਾਣੀ ਮਿਸਰ ਪਾਰਟੀ ਦੀ ਸਹਾਇਤਾ ਨਾਲ ਕੁਝ ਚਿਰ ਰਾਜ ਕਰਦੀ ਰਹੀ । ਮਹਾਰਾਣੀ ਕੁਝ ਤਾਂ ਆਪਣੇ ਵੀਰ ਦੀ ਮੌਤ ਨਾਲ ਸਿਖ ਫ਼ੌਜਾਂ ਤੋਂ ਡਾਢੀ ਅਵਾਜ਼ਾਰ ਸੀ ਤੇ ਕੁਝ ਹੋਰ ਮਿਸਰਾਂ ਦੇ ਭੜਕਾਣ ਕਰ ਕੇ ਫੌਜਾਂ ਦੇ ਖ਼ਿਲਾਫ਼ ਹੋ ਗਈ । ਹੁਣ ਉਹ ਆਪਣੇ ਸਾਰੇ ਕੰਮਾਂ ਦੀ ਸਲਾਹ ਇਨਾਂ ਮਿਸਰ ਸਰਦਾਰਾਂ ਤੋਂ ਹੀ ਲਿਆ ਕਰਦੀ ਸੀ । ਇਹਨਾਂ ਮਿਸਰ ਸਰਦਾਰਾਂ ਉਸ ਸਾਹਮਣੇ ਕਸਮ ਖਾਧੀ, ਕਿ ਮਹਾਰਾਣੀ ਦੇ ਭਰਾ ਦੇ ਕਾਤਲਾਂ ਕੋਲੋਂ ਗਿਣ ਗਿਣ ਕੇ ਬਦਲੇ ਲਏ ਜਾਣਗੇ ।



# ਚੌਥਾ ਕਾਂਡ

ਮ: ਦਲੀਪ ਸਿੰਘ

ਮ: ਰਣਜੀਤ ਸਿੰਘ ਦੇ ਸਤ ਪੁਤਰ ਸਨ। ਖੜਕ ਸਿੰਘ, ਸ਼ੇਰ ਸਿੰਘ, ਤਾਰਾ ਸਿੰਘ, ਮੁਲਤਾਨਾ ਸਿੰਘ, ਕਸ਼ਮੀਰਾ ਸਿੰਘ, ਪਸ਼ੌਰਾ ਸਿੰਘ ਤੇ ਦਲੀਪ ਸਿੰਘ। ਦਲੀਪ ਸਿੰਘ ਸਭ ਤੋਂ ਛੋਟਾ ਸੀ। ਇਸ ਦਾ ਜਨਮ ਪੰਜ ਫ਼ਰਵਰੀ ੧੮੩੭ ਨੂੰ ਮਹਾਰਾਣੀ ਜਿੰਦ ਕੌਰ ਦੀ ਕੁਖੋਂ ਹੋਇਆ। ਜਦੋਂ ਮ: ਰਣਜੀਤ ਸਿੰਘ ਦੀ ਮੌਤ ਹੋਈ ਉਦੋਂ ਇਸ ਬਾਲ ਦੀ ਉਮਰ ਸਿਰਫ਼ ਨੌਂ ਮਹੀਨੇ ਤੇ ੨੪ ਦਿਨਾਂ ਦੀ ਸੀ। ਮ: ਖੜਕ ਸਿੰਘ ਤੇ ਕੰਵਰ ਨੌਨਿਹਾਲ ਸਿੰਘ ਦੀ ਮੌਤ ਪਿਛੋਂ ਮ: ਸ਼ੇਰ ਸਿੰਘ ਤਖ਼ਤ ਪੁਰ ਬੈਠਾ। ਪਰ ਥੋੜੇ ਦਿਨਾਂ ਵਿਚ ਹੀ ਮ: ਸ਼ੇਰ ਸਿੰਘ, ਕੰਵਰ ਪ੍ਰਤਾਪ ਸਿੰਘ ਤੇ ਵਜ਼ੀਰ ਧਿਆਨ ਸਿੰਘ ਨੂੰ ਸੰਧਾਵਾਲੀਆਂ ਨੇ ਕਤਲ ਕਰ ਕੇ ਮਾਸੂਮ ਦਲੀਪ ਸਿੰਘ ਨੂੰ ਤਖਤ ਤੇ ਬਿਠਾ ਦਿਤਾ, ਤੇ ਤਿਲਕ ਧਿਆਨ ਸਿੰਘ ਦੇ ਲਹੂ ਦਾ ਲਾਇਆ। ਧਿਆਨ ਸਿੰਘ ਦੇ ਪੁਤਰ ਹੀਰਾ ਸਿੰਘ ਨੇ ਸੰਧਾਵਾਲੀਆਂ ਨੂੰ ਕਤਲ ਕਰ ਕਰ ਕੇ ਆਪਣੇ ਪਿਉ ਦੇ ਲਹੂ ਦਾ ਟਿਕਾ ਦਲੀਪ ਸਿੰਘ ਦੇ ਮਥਿਓਂ ਲਾਹ

ਕੇ ਸੰਧਾਵਾਲੀਆਂ ਦੇ ਖੂਨ ਦਾ ਤਿਲਕ ਲਾਇਆ। ਇਸ ਵੇਲੇ ਦਲੀਪ ਸਿੰਘ ਦੀ ਉਮਰ ਮਸਾਂ ਛੇ ਕੁ ਸਾਲਾਂ ਦੀ ਸੀ। ਹੀਰਾ ਸਿੰਘ ਦੇ ਕਤਲ ਪਿਛੋਂ ਕਈ ਡੋਗਰੇ ਤੇ ਸਿਖ ਸਰਦਾਰ ਕਤਲ ਕੀਤੇ ਗਏ ਤੇ ਤਾਕਤ ਸਾਰੀ ਮਿਸਰਾਂ ਦੇ ਹਥ ਆ ਗਈ। ਡੋਗਰਾ ਪਾਰਟੀ ਵੀ ਉਹਨਾਂ ਦੇ ਨਾਲ ਖਾਲਸਾ ਰਾਜ ਦੀ ਤਬਾਹੀ ਦੇ ਪਰਉਪਕਾਰੀ ਕੰਮਾਂ ਵਿਚ ਸਦਾ ਹਥ ਵਟਾਂਦੀ ਰਹੀ।

ਪੰਜਾਬ ਵਿਚ ਬੜੀ ਬਦ-ਇੰਤਜ਼ਾਮੀ ਤੇ ਲੁਟ ਮਾਰ ਮਚੀ ਹੋਈ ਸੀ। ਜਿਸ ਦਾ ਵਸ ਚਲਦਾ ਉਹ ਚਾਰ ਦਿਨ ਆਪਣੇ ਚੰਮ ਦੇ ਸਿਕੇ ਚਲਾ ਲੈਂਦਾ, ਤੇ ਫਿਰ ਖ਼ਾਲਸਾ ਫੌਜ ਦੇ ਹਥੋਂ ਅਗਲੇ ਜਹਾਨ ਦੀ ਰਾਹ ਲੈਂਦਾ।

ਅੰਗਰੇਜ਼ਾਂ ਤੇ ਸਿਖਾਂ ਦੀ ਆਪੋ ਵਿਚ ਕਸ਼-ਮਕਸ਼।

ਮ: ਸ਼ੇਰ ਸਿੰਘ ਦੇ ਸਮੇਂ ਇਸ ਆਪਾ ਧਾਪੀ ਤੇ ਸਿਖ ਫੌਜਾਂ ਦੀ ਤਾਕਤ ਨੂੰ ਤਬਾਹ ਕਰਨ ਲਈ ਅੰਗਰੇਜ਼ਾਂ ਨੇ ਸ਼ੇਰ ਸਿੰਘ ਅਗੇ ਇਹ ਪੇਸ਼ਕਸ਼ ਰਖੀ ਕਿ "ਅਸੀ ਆਪਣੀ ਬਾਰਾਂ ਹਜ਼ਾਰ ਅੰਗਰੇਜ਼ੀ ਫੌਜ ਨਾਲ ਸਿਖਾਂ ਦੀ ਬੇਕਾਬੂ ਹੋਈ ਫੌਜੀ ਤਾਕਤ ਨੂੰ ਦਬਾ ਦੇਣ ਨੂੰ ਤਿਆਰ ਹਾਂ, ਪਰ ਇਸਦੇ ਬਦਲੇ ਤੁਹਾਨੂੰ ਚਾਲੀ ਲਖ ਰੁਪਿਆ ਤੇ ਸਤਲੁਜ ਦਾ ਕੁਝ ਇਲਾਕਾ ਦੇਣਾ ਪਵੇਗਾ।"

ਇਹ ਉਹ ਸਮਾਂ ਸੀ ਜਦੋਂ ਜੇ ਸਿਖ ਫੌਜਾਂ ਨੂੰ ਪਤਾ ਲਗ ਜਾਂਦਾ, ਕਿ ਫਲਾਣਾ ਸਰਦਾਰ ਜਾਂ ਮਹਾਰਜਾ ਅੰਗਰੇਜ਼ਾਂ ਨਾਲ ਮਿਲਿਆ ਹੋਇਆ ਹੈ ਤਾਂ ਉਸ ਦੀ ਤਬਾਹੀ ਸਮਝੋ, ਜਿਸ ਕਰਕੇ ਮ: ਸ਼ੇਰ ਸਿੰਘ ਅੰਗਰੇਜ਼ਾਂ ਨਾਲ ਉਪਰੋਕਤ ਸਮਝੌਤਾ ਕਰਕੇ ਆਪਣੀ ਮੌਤ ਦੇ ਵਰੰਟਾਂ ਪੁਰ ਦਸਖਤ ਕਰਨ ਲਈ ਤਿਆਰ ਨਾ ਹੋਇਆ।

ਅੰਗਰੇਜ਼ ਨੀਤੀ ਵਾਨ ਪੰਜਾਬ ਵਿਚ ਪਈ ਇਸ ਹਫੜਾ ਤਫੜੀ ਨੂੰ ਬੜੇ ਧਿਆਨ ਨਾਲ ਵੇਖ ਰਹੇ ਸਨ। ਚਿਰ ਤੋਂ ਉਹ ਪੰਜਾਬ ਕਬਜ਼ੇ ਵਿਚ ਲੈਣ ਦੀਆਂ ਵਿਉਂਤਾਂ ਸੋਚ ਰਹੇ ਸਨ। ਸਿਖਾਂ ਵਿਚ ਵੀ ਇਹ ਅਫਵਾਹ ਜ਼ੋਰਾਂ ਤੇ ਸੀ ਕਿ ਅੰਗਰੇਜ਼ਾਂ ਦੀ ਅਖ ਇਸ ਧਰਤੀ ਪੁਰ ਹੈ, ਪਰ ਉਹਨਾਂ ਨੂੰ ਆਪਣੇ

ਡੋਲ੍ਹਿਆਂ ਤੇ ਚੋੜੀਆਂ ਚਕਲੀਆਂ ਛਾਤੀਆਂ ਤੇ ਮਾਣ ਸੀ, ਕਿ ਉਹਨਾ ਦੇ ਹੁੰਦਿਆ ਕੋਈ ਪੰਜਾਬ ਵਲ ਅਖ ਉਠਾਕੇ ਨਹੀਂ ਵੇਖ ਸਕਦਾ।

ਮ: ਰਣਜੀਤ ਸਿੰਘ ਦੇ ਦਿਨੀ ਜਿਥੇ ਅਗਰੇਜ਼ ਸਿਖਾਂ ਨਾਲ ਸਮਝੌਤਾ ਕਰਨਾ ਤੇ ਸ਼ੇਰੇ ਪੰਜਾਬ ਤੇ ਉਸਦੇ ਸਰਦਾਰਾਂ ਨਾਲ ਹਥ ਮਿਲਾਣਾ ਫਖਰ ਸਮਝਦੇ ਸਨ ਉਥੇ ਹੁਣ ਵਿਗਾੜ ਪੈਦਾ ਕਰਨ ਦਾ ਬਹਾਨਾ ਢੂੰਡ ਰਹੇ ਸਨ। ਸੰਨ ੧੮੦੬ ਈ: ਵਿਚ ਮ: ਰਣਜੀਤ ਸਿੰਘ ਨਾਲ ਹੋਏ ਸਮਝੌਤੇ ਅਨੁਸਾਰ ਉਹ ਸਿਖ ਇਲਾਕੇ ਦੇ ਨੇੜੇ ਤੇੜੇ ਆਪਣੀਆਂ ਫੌਜਾਂ ਨ ਰਖਣ ਦੇ ਪਾਬੰਦ ਸਨ, ਪਰ ਹੁਣ ਇਸ ਪਾਬੰਦੀ ਦੀ ਜ਼ਰੂਰਤ ਨ ਸਮਝੀ ਗਈ ਤੇ ਲੁਧਿਆਣੇ ਵਿਚ ਉਹਨਾਂ ਇਕ ਤਕੜੀ ਛਾਵਣੀ ਪਾਲਈ। ਇਕ ਵਾਰ ਈਰਾਨ ਤੇ ਹਮਲਾ ਕਰਨ ਸਮੇਂ ਅੰਗਰੇਜ਼ਾਂ ਨੇ ਫਰੋਜ਼ ਪੁਰ ਵਿਚ ੧੮੦੦੦ ਫੌਜ ਵੀ ਰਖੀ ਸੀ। ਇਹ ਦੋਵੇਂ ਥਾਵਾਂ ਸਿਖ ਰਾਜਧਾਨੀ ਦੇ ਬਿਲਕੁਲ ਨੇੜੇ ਸਨ।

ਫਰੋਜ਼ ਪੁਰ ਮ: ਰਣਜੀਤ ਸਿੰਘ ਦੇ ਸਮੇਂ ਰਾਣੀ ਲਛਮਨ ਕੌਰ ਦੇ ਕਬਜ਼ੇ ਵਿਚ ਸੀ। ਇਹ ਰਾਣੀ ਵਿਧਵਾ ਤੇ ਬੇ-ਔਲਾਦ ਸੀ। ਜਦ ਦੁਸ਼ਮਣ ਨੇ ਉਸਦਾ ਰਾਜ ਹੜਪ ਕਰਨਾ ਚਾਹਿਆ, ਤਾਂ ਮਾਹਰਾਜਾ ਰਣਜੀਤ ਸਿੰਘ ਨੇ ਰਾਣੀ ਦੀ ਮਦਦ ਲਈ ਆਪਣੀ ਫੌਜ ਭੇਜੀ। ਇਸ ਪਿਛੋਂ ਕਿਸੇ ਨੂੰ ਫਰੋਜ਼ ਪੁਰ ਵਲ ਅਖ ਕਰਨ ਦੀ ਜੁਰਅੱਤ ਨ ਪਈ। ਪਰ ਰਾਣੀ ਲਛਮਨ ਕੌਰ ਤੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਅੰਗਰੇਜ਼ਾਂ ਨੇ ਫ਼ਰੋਜ਼ ਪੁਰ ਤੇ ਸਿਖ ਰਾਜ ਦਾ ਅਧਿਕਾਰ ਮਨਣੋ ਸਾਫ ਇਨਕਾਰ ਕਰ ਦਿਤਾ। ਸ਼ੁਰੂ ਸ਼ੁਰੂ ਵਿਚ ਉਹਨਾ ਨੇ ਆਪਣੀ ਬਾਰਾਂ ਹਜ਼ਾਰ ਫੌਜ ਸਿਰਫ ਇਕ ਸਾਲ ਲਈ ਰਖਣ ਵਾਸਤੇ ਇਕਰਾਰ ਕੀਤਾ, ਪਰ ਮਗਰੋਂ ਉਥੋਂ ਫੌਜਾਂ ਹਟਾਣਾ ਤਾਂ ਦੂਰ ਰਿਹਾ, ਸਗੋਂ ਉਥੇ ਆਪਣੀ ਇਕ ਮਜ਼ਬੂਤ ਛਾਵਣੀ ਬਣਾ ਲਈ, ਤੇ ਨਾਲ ਹੀ ਅੰਬਾਲੇ ਆਦ ਥਾਵਾਂ ਤੇ ਵੀ ਫੌਜੀ ਛਾਉਣੀਆਂ ਪਾ ਲਈਆਂ।

ਅੰਗਰੇਜ਼ਾਂ ਨੇ ਨਵੀਂ ਫੌਜੀ ਭਰਤੀ ਸ਼ੁਰੂ ਕਰ ਦਿਤੀ। ਕਈ ਨਵੀਆਂ ਤੋਪਾਂ ਤਿਆਰ ਕਰਵਾਈਆਂ ਤੇ ਆਪਣੀ ਫੌਜੀ ਤਾਕਤ ਵਧਾਣੀ ਅਰੰਭ ਦਿਤੀ। ਇਹਨਾਂ ਤਿਆਰੀਆਂ ਨੇ ਸਿਖਾਂ ਨੂੰ ਵਧੇਰੇ ਸ਼ਕ ਵਿਚ ਪਾ ਦਿਤਾ, ਕਿ

ਅੰਗਰੇਜ਼ ਜ਼ਰੂਰ ਪੰਜਾਬ ਪੁਰ ਅਖ ਰਖਦੇ ਹਨ।

ਸੰਨ ੧੮੪੩ ਵਿਚ ਮੇਜਰ ਬ੍ਰਾਡਫੁਟ ਏਜੰਟ ਨੀਯਤ ਹੋਇਆ। ਸਿਖ ਇਸ ਤੇ ਖੁਸ਼ ਨਹੀਂ ਸਨ, ਕਿਉਂਕਿ ਉਸ ਨੇ ਪਟਿਆਲਾ ਆਦਿ ਕਈ ਰਿਆਸਤਾਂ ਨੂੰ ਖਾਲਸਾ ਦਰਬਾਰ ਦੀ ਥਾਂ ਅੰਗਰੇਜ਼ਾਂ ਦੇ ਅਧੀਨ ਦਸਿਆ। ਉਸ ਨੇ ਇਥੋਂ ਤਕ ਕਹਿ ਦਿਤਾ ਕਿ ਮ: ਦਲੀਪ ਸਿੰਘ ਦੀ ਮੌਤ ਪਿਛੋਂ ਇਹ ਸਾਰੀਆਂ ਰਿਆਸਤਾਂ ਅੰਗਰੇਜ਼ਾਂ ਦੇ ਹੀ ਅਧੀਨ ਸਮਝੀਆਂ ਜਾਣਗੀਆਂ।

ਸਿਖਾਂ ਦੀਆ ਫਿਲੌਰ ਕਿਲੇ ਪਾਸ ਪਈਆਂ ਤੋਪਾਂ ਸਾਹਮਣੇ ਅੰਗਰੇਜ਼ਾਂ ਦਾ ਇਕ ਜਹਾਜ਼ ਕਈ ਦਿਨ ਤਕ ਲੰਗਰ ਸੁਟੀ ਪਿਆ ਰਿਹਾ। ਸਿਖ ਬਿਲਕੁਲ ਸ਼ਾਂਤ ਸਨ ਤੇ ਕਈ ਅੰਗਰੇਜ਼ ਅਫ਼ਸਰਾਂ ਨੇ ਉਹਨਾਂ ਦੀ ਇਸ ਸਿਲਸਿਲੇ ਵਿਚ ਤਾਰੀਫ਼ ਵੀ ਕੀਤੀ। ਪਰ ਬਰਾਡਫੁਟ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਸਿਖਾਂ ਵਲੋਂ ਬਹਾਨਾ ਮਿਲੇ। ਉਨੀਂ ਦਿਨੀਂ ਮੁਲਤਾਨ ਦਾ ਦੀਵਾਨ ਮੂਲ ਰਾਜ ਲਾਹੌਰ ਦਰਬਾਰ ਦੇ ਮਾਤਹਿਤ ਸੀ। ਉਸ ਨੇ ਦਰਬਾਰ ਦੇ ਹੁਕਮਾਂ ਦੀ ਉਲੰਘਣਾ ਕੀਤੀ ਤੇ ਅੰਗਰੇਜ਼ਾਂ ਤੋਂ ਸਹਾਇਤਾ ਮੰਗੀ। ਬਰਾਡਫੁਟ ਨੇ ਮਦਦ ਦੇਣੀ ਪ੍ਰਵਾਨ ਕਰ ਲਈ, ਜਿਸ ਨਾਲ ਸਿਖਾਂ ਦੀ ਬਰਦਾਸ਼ਤ ਦੀ ਹਦ ਹੋ ਗਈ। ਸਿਖਾਂ ਦੇ ਸਬਰ ਦਾ ਪਿਆਲਾ ਨਕੋ ਨਕ ਭਰਿਆ ਜਾ ਕੇ ਛਲਕ ਪਿਆ। ਇਧਰ ਸਿਖ ਰਾਜ ਨੂੰ ਡੋਗਰੇ ਤੇ ਮਿਸਰਾਂ ਨੇ ਵੀ ਅੰਗਰੇਜ਼ਾਂ ਵਿਰੁਧ ਖੂਬ ਭੜਕਾਇਆ। ਉਹ ਚਾਹੁੰਦੇ ਸਨ ਕਿ ਇਸ ਭੂਹੇ ਹੋਈ ਫੌਜ ਦੀ ਆਕੜ ਟੁਟੇ ਤਾਂ ਅਸੀ ਆਰਾਮ ਨਾਲ ਬੈਠ ਸਕੀਏ। ਮ: ਜਿੰਦ ਕੌਰ ਨੂੰ ਵੀ ਚੰਗੀ ਤਰ੍ਹਾਂ ਭੜਕਾਇਆ ਗਿਆ ਸੀ, ਕਿ ਤੇਰੇ ਵੀਰ ਦੇ ਕਾਤਲ ਫੌਜੀਆਂ ਦੀ ਕਿਸੇ ਤਕੜੀ ਫੌਜੀ ਤਾਕਤ ਨਾਲ ਟਕਰ ਕਰਾਉਣੀ ਜ਼ਰੂਰੀ ਹੈ, ਨਹੀਂ ਤਾਂ ਤੇਰੀ ਤੇ ਦਲੀਪ ਸਿੰਘ ਦੀ ਖੈਰ ਨਹੀਂ।

### ਜੰਗ ਦਾ ਫੈਸਲਾ

ਨਵੰਬਰ ੧੮੪੫ ਈ: ਨੂੰ ਅਫਵਾਹ ਫੈਲ ਗਈ, ਕਿ ਅੰਗਰੇਜ਼ੀ ਫ਼ੌਜਾਂ ਸਿਖ ਰਾਜ ਨਾਲ ਟਕਰ ਲੈਣ ਲਈ ਸਤਲੁਜ ਪਾਰ ਕਰ ਰਹੀਆ ਹਨ।

ਇਸ ਖ਼ਬਰ ਨੇ ਬਲਦੀ ਪੁਰ ਤੇਲ ਛਿੜਕਣ ਦਾ ਕੰਮ ਕੀਤਾ। ਮ: ਜਿੰਦ ਤੇ ਉਸ ਦੇ ਮਿਸਰ ਵਜ਼ੀਰ ਲਾਲ ਸਿੰਘ ਨੇ ਫੌਜੀ ਅਫ਼ਸਰਾਂ ਤੇ ਪੰਚਾਂ ਦੀ ਇਕ ਮੀਟਿੰਗ ਬੁਲਾਈ। ਉਸ ਵਿਚ ਦੀਵਾਨ ਦੀਨਾ ਨਾਥ ਨੇ ਬੜੇ ਦਰਦਨਾਕ ਸ਼ਬਦਾਂ ਵਿਚ ਮੁਲਕ ਦੀ ਮੌਜੂਦਾ ਹਾਲਤ, ਅੰਗਰੇਜ਼ਾਂ ਵਲੋਂ ਹੋ ਰਹੀਆਂ ਵਧੀਕੀਆਂ ਤੇ ਸਿਖਾਂ ਵਲੋਂ ਸਹਿਨ ਸ਼ੀਲਤਾ ਆਦ ਦਾ ਨਕਸ਼ਾ ਖਿਚਿਆ। ਅਖ਼ੀਰ ਸਰਬ ਸੰਮਤੀ ਨਾਲ ਫੈਸਲਾ ਕੀਤਾ ਗਿਆ, ਕਿ ਸਿਵਾਇ ਜੰਗ ਤੋਂ ਇਹਨਾਂ ਹਾਲਾਤ ਪੁਰ ਕਾਬੂ ਪਾਣਾ ਮੁਸ਼ਕਲ ਹੈ। ਇਸ ਤੋਂ ਦੋ ਚਾਰ ਦਿਨ ਪਿਛੋਂ ਸਾਰੇ ਫੌਜੀ ਪੰਚਾਂ ਤੇ ਸਰਦਾਰਾਂ ਨੇ ਮ: ਰਣਜੀਤ ਸਿੰਘ ਦੀ ਸਮਾਧ ਪੁਰ ਕਠਿਆਂ ਹੋ ਕੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਰਦਾਸਾ ਸੋਧ ਕੇ ਇਹ ਫੈਸਲਾ ਕੀਤਾ, ਕਿ ਅਸੀ ਆਪਣੇ ਲਹੂ ਦਾ ਆਖ਼ਰੀ ਕਤਰਾ ਤਕ ਬਹਾ ਕੇ ਵੀ ਮ: ਦਲੀਪ ਸਿੰਘ ਦੇ ਰਾਜ ਦੀ ਰਖਿਆ ਕਰਾਂਗੇ। ਸਰਬ ਸੰਮਤੀ ਨਾਲ ਜੰਗ ਦਾ ਸਾਰਾ ਪ੍ਰਬੰਧ ਵਜ਼ੀਰ ਲਾਲ ਸਿੰਘ ਤੇ ਸੈਨਾਪਤ ਤੇਜਾ ਸਿੰਘ ਦੇ ਸਪੁਰਦ ਕੀਤਾ ਗਿਆ। ਤੇ ਅੰਗਰੇਜ਼ਾਂ ਨੂੰ ਇਸ ਫ਼ੈਸਲੇ ਦੀ ਸੂਚਨਾ ਘਲ ਦਿਤੀ ਗਈ।

ਫੌਜੀ ਬਿਗਲ ਵਜਿਆ। ਫੌਜਾਂ ਆਪਣੇ ਰਾਜ ਦੀ ਰਖਿਆ ਲਈ ਮੈਦਾਨ ਵਿਚ ਨਿਕਲੀਆਂ। ਮਾਵਾਂ ਨੇ ਆਪਣੇ ਜਵਾਨ ਪੁਤਾਂ ਤੇ ਪੰਜਾਬਣਾਂ ਨੇ ਸ਼ੇਰ ਗਭਰੂਆਂ ਦੇ ਗਲਾਂ ਵਿਚ ਹਾਰ ਪਾ ਕੇ ਉਹਨਾਂ ਨੂੰ ਮੈਦਾਨਿ ਜੰਗ ਵਲ ਤੋਰਿਆ। ਫੌਜਾਂ ਕੌਮੀ ਗੀਤ ਗਾਂਦੀਆਂ ਤੇ ਡਬਲ ਮਾਰਚ ਕਰਦੀਆਂ ਆਪਣੀ ਕਿਸਮਤ ਉਹਨਾਂ ਫੌਜੀ ਸਰਦਾਰਾਂ ਦੇ ਸਪੁਰਦ ਕਰਕੇ ਅਗੇ ਵਧੀ ਜਾ ਰਹੀਆਂ ਸਨ, ਜਿਨ੍ਹਾਂ ਆਪਣੀ ਕੌਮੀ ਗ਼ੈਰਤ, ਆਜ਼ਾਦੀ ਤੇ ਮਾਤ-ਭੂਮੀ ਦਾ ਸੌਦਾ ਚੰਦ ਚਾਂਦੀ ਤੇ ਸਿਕਿਆਂ ਬਦਲੇ ਪਹਿਲਾਂ ਹੀ ਅੰਗਰੇਜ਼ਾਂ ਨਾਲ ਕਰ ਰਖਿਆ ਸੀ।

ਕਿੰਨੀਆਂ ਸਦੀਆਂ ਪਹਿਲਾਂ ਦਾ ਦਰਦਨਾਕ ਵਾਕਿਆ ਹੈ। ਹਿੰਦੁਸਤਾਨ ਨੂੰ ਗੋਰਾਂ ਦੀ ਗੁਲਾਮੀ ਵਿਚ ਜਕੜਨ ਲਈ ਜੈ ਚੰਦ ਨੇ ਪ੍ਰਦੇਸੀ ਹਕੂਮਤ ਨੂੰ ਦਾਹਵਤ ਦਿਤੀ, ਕਿ "ਉਹ ਆਪਣੀਆਂ ਫੌਜਾਂ ਚਾਹੜ ਕੇ ਲੈ ਆਵੇ,

ਹਿੰਦੁਸਤਾਨ ਦੇ ਗਭਰੂ ਆਪਣੇ ਹਮ-ਵਤਨਾਂ ਦੇ ਖੂਨ ਵਿਚ ਨਹਾ ਕੇ ਉਹਨਾਂ ਦੀ ਮਦਦ ਕਰਨਗੇ, ਤੇ ਦੇਸ਼ ਦੀ ਸਵਤੰਤਰਤਾ ਨੂੰ ਵੇਚਕੇ ਉਹ ਆਪਣੇ ਘਰੀਂ ਘਿਓ ਦੇ ਦੀਵੇ ਬਾਲਣਗੇ।'' ਅਜ ਜੋ ਚੰਦ ਦੀ ਬਰਕਤ ਨਾਲ ਸਾਰਾ ਹਿੰਦੁਸਤਾਨ ਗੋਰਾਂ ਦੀ ਗੁਲਾਮੀ ਵਿਚ ਬੁਰੀ ਤਰ੍ਹਾਂ ਜਕੜਿਆ ਪਿਆ ਸੀ। ਤੇ ਉਸ ਵਿਚ ਸਿਰਫ ਸੂਬਾ ਪੰਜਾਬ ਹੀ ਅਜੇਹਾ ਸੀ ਜਿਹੜਾ ਆਪਣੇ ਬਾਹੂ ਬਲ ਪੁਰ ਖੜੋਤਾ ਸੀ। ਸਯਾਦ ਪੰਜਾਬ ਦੀਆਂ ਆਜ਼ਾਦ ਬੁਲ_ਲਾਂ ਨੂੰ ਇਤਨੇ ਖੁਸ਼ਨੁਮਾ ਤੇ ਸਰ-ਸਬਜ਼ ਚਮਨ ਵਿਚ ਚਹਿਚਹਾਂਦਿਆਂ ਵੇਖ ਸਹਾਰ ਨਾ ਸਕਿਆ। ਉਸ ਨੇ ਸਾਰੇ ਸਵਤੰਤਰ ਪੰਛੀਆਂ ਨੂੰ ਫਾਹੁਣ ਲਈ ਬਾਗ ਦੇ ਮਾਲੀ ਸਾਹਮਣੇ ਚੋਗਾ ਸੁਟਿਆ, ਉਸ ਵਿਚ ਮਿਸਰ ਲਾਲ ਸਿੰਘ ਤੇ ਸੈਨਾ-ਪਤਿ ਤੇਜਾ ਸਿੰਘ ਫਸ ਗਏ। ਫੌਜਾਂ ਕੌਮੀ ਗੀਤ ਗਾਂਦੀਆਂ ਤੇ ਅਕਾਲੀ ਝੰਡੇ ਲਹਿਰਾਂਦੀਆਂ ਉਹਨਾਂ ਗਦਾਰਾਂ ਦੀ ਅਗਵਾਈ ਹੇਠਾਂ ਅਗੇ ਵਧਦੀਆਂ ਜਾ ਰਹੀਆਂ ਸਨ ਤੇ ਇਹ ਮੁਲਕ-ਦੁਸ਼ਮਨ ਪਲ ਪਲ ਦੀ ਖਬਰ ਤੋਂ ਵੈਰੀ ਨੂੰ ਜਾਣੂ ਕਰ ਰਹੇ ਸਨ।

ਹਿੰਦੀ ਫੌਜਾਂ ਦੇ ਵਡੇ ਸੈਨਾਪਤਿ ਗਫ ਨੇ – ਵਾਲਿੰਗਟਨ – ਜਿਸ ਨੇ ਨਪੋਲੀਅਨ ਦੀਆਂ ਫੌਜਾ ਨੂੰ ਵਾਟਰਲੂ ਦੇ ਮੈਦਾਨ ਵਿਚ ਹਰਾਇਆ ਸੀ – ਦੇ ਸਪੁਰਦ ਇਸ ਲੜਾਈ ਦਾ ਭਾਰ ਸੌਂਪਿਆ; ਦਰ ਅਸਲ ਅੰਗਰੇਜ਼ ਪਹਿਲਾਂ ਤੋਂ ਹੀ ਇਸ ਲੜਾਈ ਲਈ ਤਿਆਰੀਆਂ ਕਰ ਰਹੇ ਸਨ। ਦੋਵੇਂ ਫੌਜਾਂ ਇਕ ਦੂਜੇ ਵਲ ਤੇਜ਼ੀ ਨਾਲ ਵਧੀਆਂ। ਸਿਖ ਫੌਜਾਂ ਦੇ ਸਤਲੁਜੋਂ ਪਾਰ ਉਤਰਦਿਆਂ ਸਾਰ ਲਾਲ ਸਿੰਘ ਨੇ ਅੰਗਰੇਜ਼ ਏਜੰਟ ਨਿਕਲਸਨ ਨੂੰ ਚਿਠੀ ਲਿਖੀ – ''ਆਪਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਮੈਂ ਅੰਗਰੇਜ਼ਾਂ ਦਾ ਮਿਤਰ ਹਾਂ। ਮੈਂ ਸਿਖ ਫੌਜਾਂ ਨੂੰ ਨਾਲ ਲੈਕੇ ਸਤਲੁਜੋਂ ਪਾਰ ਆ ਗਿਆ ਹਾਂ, ਹੁਣ ਹੁਕਮ ਕਰੋ, ਮੈਨੂੰ ਕੀ ਕਰਨਾ ਚਾਹੀਦਾ ਹੈ?''

ਨਿਕਲਸਨ ਨੇ ਇਸ ਦਾ ਜਵਾਬ ਘਲਿਆ –: ''ਜੇ ਤੁਸੀ ਅੰਗਰੇਜ਼ਾਂ ਦੇ ਦੋਸਤ ਹੋ, ਤਾਂ ਫਰੋਜ਼-ਪੁਰ ਤੇ ਹਮਲਾ ਬਿਲਕੁਲ ਨਾ ਕਰਨਾ। ਜਿਤਨੀ ਦੇਰੀ ਹੋ ਸਕੇ, ਕਰੋ, ਤੇ ਜਿਵੇਂ ਵੀ ਹੋ ਸਕੇ ਆਪਣੀਆਂ ਫੌਜਾਂ ਨੂੰ ਗਵਰਨਰ

ਜਨਰਲ ਦੇ ਸਾਹਮਣੇ ਲੈ ਜਾਉ।"

ਫੀਰੋਜ਼ ਪੁਰ ਵਿਚ ਉਸ ਸਮੇਂ ਸਿਰਫ ਅਠ ਹਜ਼ਾਰ ਅੰਗਰੇਜ਼ੀ ਫੌਜ ਸੀ ਤੇ ਸਿਖ ਸਰਦਾਰਾਂ ਨੇ ਉਥੇ ਹਮਲਾ ਕਰਨ ਪੁਰ ਬੜਾ ਜ਼ੋਰ ਦਿਤਾ, ਪਰ ਮਿਸਰ ਭਰਾਵਾਂ ਨੇ ਕਿਹਾ, ਕਿ "ਗਵਰਨਰ ਜਨਰਲ ਨੂੰ ਕੈਦ ਕਰਨ ਜਾਂ ਮਾਰਲੇਣ ਨਾਲ ਸਿਖ ਫੌਜਾਂ ਦੀਆਂ ਧੁਮਾਂ ਚੁਪਾਸੀਂ ਫੈਲ ਜਾਣ ਗੀਆਂ। ਇਸ ਲਈ ਨਿਕੀਆਂ ਮੋਟੀਆਂ ਮੁਹਿੰਮਾ ਵਲ ਇਸ ਸਮੇ ਧਿਆਨ ਦੇਣਾ ਠੀਕ ਨਹੀਂ'* ।

ਮੁਦਕੀ ਦੀ ਲੜਾਈ।

ਅੰਤ ਫੀਰੋਜ਼ ਪੁਰ ਤੋਂ ਵੀਹ ਕੁ ਮੀਲ ਦੇ ਫਾਸਲੇ ਪੁਰ ਮੁਦਕੀ ਦੇ ਮਕਾਮ ਪੁਰ ਦੋਹਾਂ ਫੌਜਾਂ ਦਾ ਮੁਕਾਬਲਾ ਹੋਇਆ। "ਸਤਿ ਸ੍ਰੀ ਅਕਾਲ" ਦੇ ਜੈਕਾਰੇ ਗਜਾਂਦੀਆਂ ਸਿਖ ਫੌਜਾਂ ਬਿਜਲੀ ਦੀ ਤੇਜ਼ੀ ਨਾਲ ਵੈਰੀ ਪੁਰ ਜਾ ਪਈਆਂ। ਸੈਨਾ ਪਤੀਆਂ ਨੇ ਆਪਣੇ ਕਦਮ ਪਿਛੇ ਹਟਾ ਲਏ, ਉਹ ਅਜ ਸਿਖ ਫੌਜਾਂ ਨੂੰ ਗਾਜਰ ਮੂਲੀ ਵਾਂਗ ਅੰਗਰੇਜ਼ਾਂ ਹਥੋਂ ਕੁਤਰੀਂਦਾ ਵੇਖਣਾ ਚਾਹੁੰਦੇ ਸਨ, ਤੇ ਜਾਂ ਫਿਰ ਉਨ੍ਹਾਂ ਦੇ ਸਦਾ ਲਈ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਗੁਲਾਮ। ਪਰ ਕੀ ਸੈਨਾ ਪਤੀਆਂ ਦੀ ਗਦਾਰੀ ਨਾਲ ਸਿਖ ਫੌਜਾਂ ਦੇ ਹੌਸਲੇ ਜਾਂ ਉਤਸ਼ਾਹ ਵਿਚ _ਝ ਫਰਕ ਆਇਆ? ਬਿਲਕੁਲ ਨਹੀਂ। ਬਿਨਾ ਸੈਨਾ ਪਤੀਆਂ ਤੋਂ ਫੌਜਾਂ ਲੜ ਰਹੀਆਂ ਸਨ। ਅੰਗਰੇਜ਼ੀ ਫੌਜਾਂ ਦੇ ਇਸ ਲੜਾਈ ਨਾਲ ਛਕੇ ਛੁਟ ਗਏ, ਉਹ ਸਮਝਦੀਆਂ ਸਨ, ਕਿ ਸਿਖ ਸਿਪਾਹੀ ਨਿਰੇ ਘੁਮੰਡੀ ਹੁੰਦੇ ਹਨ, ਪਰ ਅਜ ਉਹਨਾਂ ਦੀ ਬਹਾਦਰੀ ਵੇਖ ਉਹ ਹਿੰਦੁਸਤਾਨੀ ਸਿਪਾਹੀ ਵੀ ਉਂਗਲਾਂ ਮੂੰਹ ਵਿਚ ਦੇ ਰਹੇ ਸਨ, ਜਿਨਾਂ ਸਾਰਾ

---

*ਇਸ ਵਿਸ਼ੇ ਪੁਰ ਸਾਰੇ ਅੰਗਰੇਜ਼ ਤੇ ਹਿੰਦੀ ਇਤਹਾਸਕਾਰ ਸਹਿਮਤ ਹਨ, ਕਿ ਜੇ ਇਸ ਸਮੇਂ ਲਾਲ ਸਿੰਘ ਤੇ ਤੇਜਾ ਸਿੰਘ ਸਿਖ ਫੌਜਾਂ ਨਾਲ ਗਦਾਰੀ ਨ ਕਰਦੇ ਤਾਂ ਇਸ ਪਹਿਲੀ ਜੰਗ ਦਾ ਨਤੀਜਾ ਹੁਣ ਤੋਂ ਬਿਲਕੁਲ ਉਲਟ ਹੋਂਦਾ ।("ਸਰ ਚਾਰਲਸ ਨੇਪੀਅਰ ਦੀ ਚਿਠੀ ਪਤ੍ਰ" – ਸਫਾ ੬੬੯ – ਤੇ ਜੇ : ਐਨ : ਛੰਡਾਲੀ ਦਾ "ਅੰਗਰੇਜ਼ੀ ਹਿੰਦ ਇਤਹਾਸ" ਸਫਾ ੧੪੨)

ਹਿੰਦੁਸਤਾਨ ਅੰਗਰੇਜ਼ਾਂ ਦਾ ਗੁਲਾਮ ਬਨਾਣ ਵਿਚ ਆਪਣੀਆਂ ਜਾਨਾਂ ਹੂਲੀਆਂ ਸਨ। ਉਨ੍ਹਾਂ ਇਹੋ ਜੇਹੇ ਫੌਜੀ ਹਥ ਅਗੇ ਕਿਸੇ ਲੜਾਈ ਵਿਚ ਨਹੀਂ ਵੇਖੇ ਸਨ। ਅੰਗਰੇਜ਼ੀ ਫੌਜਾਂ ਗੁਸਾ ਖਾਕੇ ਸੰਗੀਨਾਂ ਲੈ ਅਗਾਹਾਂ ਵਧੀਆਂ, ਪਰ ਸਿਖਾਂ ਨੇ ਇਸ ਸਮੇਂ ਅਗੇ ਵਧ ਰਹੀਆਂ ਅੰਗਰੇਜ਼ੀ ਫੌਜਾਂ ਦੇ ਬੁਰੀ ਤਰਾਂ ਆਹੂ ਲਾਹੇ। ਉਪਰੋਂ ਰਾਤ ਪੈ ਗਈ ਤੇ ਲੜਾਈ ਵਿਚੇ ਛਡ ਦਿਤੀ ਗਈ।

ਇਸ ਲੜਾਈ ਵਿਚ ਅੰਗਰੇਜ਼ਾਂ ਦੇ ਕਈ ਅਫਸਰ ਤੇ ੯੭੨ ਸਿਪਾਹੀ ਮਾਰੇ ਗਏ। ਸਿਖਾਂ ਦਾ ਅੰਗਰੇਜ਼ਾਂ ਤੋਂ ਘਟ ਨੁਕਸਾਨ ਹੋਇਆ।

ਇਸ ਲੜਾਈ ਵਿਚ ਕਈ ਅੰਗਰੇਜ਼ ਫੌਜੀ ਜ਼ਖਮੀ ਹੋਕੇ ਸਿਖਾਂ ਦੀ ਕੈਦ ਵਿਚ ਆ ਗਏ। ਉਨਾਂ ਦੀ ਮਰਹਮ ਪਟੀ ਕੀਤੀ ਗਈ। ਇਕ ਗੋਰਾ ਲੈਫਟੀਨੈਂਟ ਵਿਡਲੁਫ ਬੇੜੀਆਂ ਵਿਚ ਜਕੜਿਆ ਸਿਖ ਅਫਸਰਾਂ ਸਾਹਮਣੇ ਕੈਦੀ ਦੀ ਹਾਲਤ ਵਿਚ ਪੇਸ਼ ਕੀਤਾ ਗਿਆ। ਅਫਸਰਾਂ ਉਸਦੀਆਂ ਬੇੜੀਆਂ ਕਟ ਦੇਣ ਦਾ ਹੁਕਮ ਦਿਤਾ ਤੇ ਹਸਕੇ ਕਿਹਾ—"ਦੁਸ਼ਮਣ ਤੋਂ ਅਸੀ ਇਥੇ ਬਦਲਾ ਨਹੀਂ ਲਿਆ ਕਰਦੇ ਤੁਸੀ ਆਪਣੀਆਂ ਫ਼ੌਜਾਂ ਵਿਚ ਚਲੇ ਜਾਉ — ਕਲ ਫਿਰ ਮਿਲਾਂਗੇ।"

ਗੋਰਾ ਡਰਿਆ, ਕਿਧਰੇ ਰਾਹ ਵਿਚ ਹੀ ਸਿਖ ਡਕਰੇ ਨ ਕਰ ਦੇਣ — ਸੋ ਸਿਖ ਅਫਸਰ ਨੇ ਆਪਣਾ ਇਕ ਖਾਸ ਆਦਮੀ ਆਪਣੀ ਹਦੋਂ ਪਾਰ ਕਰਣ ਲਈ ਗੋਰੇ ਨਾਲ ਘਲਿਆ। ਇਸਤਰਾਂ ਉਹ ਗੋਰਾ ਸੁਖੀ ਸਾਂਦੀ ਆਪਣੇ ਫੌਜੀ ਡੇਰੇ ਜਾ ਪੁਜਾ। ਜਦੋਂ ਇਸ ਕਹਾਣੀ ਦਾ ਅੰਗਰੇਜ਼ੀ ਫੌਜੀ ਅਫਸਰਾਂ ਨੂੰ ਪਤਾਂ ਲਗਾ ਤਾਂ ਉਹ ਸਿਖਾਂ ਦੀ ਇਸ ਹਦ ਤਕ ਬਰਦਾਸ਼ਤ ਤੇ ਬਹਾਦਰੀ ਨੂੰ ਵੇਖ ਕੇ ਦੰਗ ਰਹਿ ਗਏ। ਇਸ ਲੜਾਈ ਵਿਚ ਕਿਨੇ ਹੀ ਗੋਰੇ ਰਾਹ ਭੁਲਕੇ ਸਿਖਾਂ ਦੀ ਹਦ ਵਿਚ ਚਲੇ ਗਏ। ਉਹਨਾਂ ਨੂੰ ਆਪਣੀ ਹਿਫਾਜ਼ਤ ਵਿਚ ਲੈ ਸਿਖ ਫੋਜੀਆਂ ਨੇ ਉਨ੍ਹਾਂ ਦੇ ਕੈਂਪਾਂ ਤਕ ਪੁਚਾਇਆ। ਇਹੋ ਜੇਹੀਆਂ ਮਿਸਾਲਾਂ ਦੁਨੀਆ ਦੇ ਇਤਹਾਸ ਵਿਚ ਘਟ ਮਿਲਦੀਆਂ ਹਨ ਜਦ ਕਿ ਦੁਸ਼ਮਣ ਆਪਣੇ ਆਪ ਜਾਲ ਵਿਚ ਆ ਫਸਿਆ ਹੋਵੇ, ਤਾਂ ਉਸ ਨੂੰ ਛੁੜਾ ਕੇ ਬੜੀ ਇਜ਼ਤ ਨਾਲ ਬਿਨਾਂ ਕਿਸੇ ਤਕਲੀਫ ਦੇ ਉਸਦੇ ਘਰ ਜਾ ਪੁਚਾਇਆ ਹੋਵੇ।

ਦਿਨ ਚੜ੍ਹਿਆ। ਅੰਗਰੇਜ਼ੀ ਫੌਜ – ਜਿਹੜੀ ਅਠ ਹਜ਼ਾਰ ਦੀ ਗਿਣਤੀ ਵਿਚ ਫਰੋਜ਼ ਪੁਰ ਸੀ – ਵੀ ਇਸ ਫੌਜ ਨਾਲ ਆ ਮਿਲੀ, ਤੇ ਵਜ਼ੀਰ ਲਾਲ ਸਿੰਘ ਦੀ ਗਦਾਰੀ ਨਾਲ ਅੰਗਰੇਜ਼ਾਂ ਦੀ ਫੌਜੀ-ਤਾਕਤ ਅਗੇ ਤੋਂ ਲਗ ਪਗ ਦੁਗਣੀ ਹੋ ਗਈ। ਫਰੋਜ਼ ਸ਼ਾਹ ਦੇ ਮੈਦਾਨ ਵਿਚ ਦੋਹਾਂ ਪਾਸਿਓਂ ਅਗ ਵਧਣੀ ਸ਼ੁਰੂ ਹੋ ਗਈ। ਹਿੰਦੁਸਤਾਨ ਦਾ ਗਵਰਨਰ ਜਨਰਲ ਲਾਰਡ ਹਾਰਡਿੰਗ, ਖੁਦ ਅੰਗਰੇਜ਼ੀ ਫੌਜਾਂ ਦਾ ਉਤਸ਼ਾਹ ਵਧਾਣ ਲਈ ਗਫ ਦੀ ਕਮਾਨ ਹੇਠਾਂ ਇਕ ਮਾਮੂਲੀ ਸਿਪਾਹੀ ਵਾਂਗ ਲੜਿਆ ਤੇ ਖਾਲਸਾ ਫੌਜਾਂ ਦਾ ਉਤਸ਼ਾਹ ਘਟਾਣ ਤੇ ਮੈਦਾਨ ਖਾਲੀ ਛਡਕੇ ਨਠ ਜਾਣ ਲਈ ਲਾਲ ਸਿੰਘ ਤੇ ਤੇਜਾ ਸਿੰਘ ਵਰਗੇ ਸੈਨਾ ਪਤਿ ਫੌਜਾਂ ਨੂੰ ਤੋਪਾਂ ਅਗੇ ਡਾਹਕੇ ਆਪ ਨਠ ਤੁਰੇ। ਪਰ ਅੰਗਰੇਜ਼ੀ ਸਿਪਾਹੀ ਵੇਖ ਵੇਖ ਦੰਗ ਹੋ ਰਹੇ ਸਨ, ਕਿ ਸੂਰਮਿਆਂ ਦੇ ਮੂੰਹਾਂ ਤੇ ਅਗੇ ਤੋਂ ਵਧ ਲਾਲੀਆਂ ਸਨ ਤੇ ਉਹ ਬਿਨਾਂ ਸੈਨਾ ਪਤਾਂ ਦੇ ਜਾਨ ਹੂਲਵੀਂ ਲੜਾਈ ਲੜ ਰਹੇ ਸਨ। ਸਿਖਾਂ ਦੀਆਂ ਤੋਪਾਂ ਨੇ ਦੁਸ਼ਮਨ ਦੇ ਆਹੂ ਲਾਹ ਸੁਟੇ ਤੇ ਰਾਤ ਤਕ ਅੰਗਰੇਜ਼ਾਂ ਦੀ ਫੌਜ ਦਾ ਇਕ ਤਕੜਾ ਹਿਸਾ ਸਿਖਾਂ ਦੀਆਂ ਤੋਪਾਂ ਦੀ ਮਾਰ ਅਗੇ ਨਾ ਠਹਿਰਦਾ ਹੋਇਆ ਨਠ ਤੁਰਿਆ*।

---

*ਸਰ ਚਾਰਲਸ ਗਫ ਤੇ ਆਰਥਰ ਡੀ: ਐਨਨਫ ਆਪਣੀ ਕਿਤਾਬ "The Sikhs and the Sikh war" ਦੇ ਸਫਾ ੪੨ ਪੁਰ ਲਿਖਦੇ ਹਨ–"ਅਜ ਤਕ ਕਦੀ ਕੋਈ ਹਿੰਦੁਸਤਾਨੀ ਫੌਜ ......ਅੰਗਰੇਜ਼ਾਂ ਨਾਲ ਇਸ ਤਰ੍ਹਾਂ ਨਹੀਂ ਲੜੀ, ਜਿਵੇਂ ਸਿਖ ਫੌਜ ਲੜੀ। ਇਹਨਾਂ ਦੀ ਬਹਾਦਰੀ ਕਾਰਣ ਫਰੋਜ਼ ਸ਼ਾਹ ਦੇ ਮੈਦਾਨ ਵਿਚ ਸਾਨੂੰ ਆਪਣੀ ਜਿਤ ਪੁਰ ਯਕੀਨ ਨਾ ਰਿਹਾ। ਤੇ ਜੇ ਅਸਾਡੀ ਜਿਤ ਹੋਈ ਵੀ ਤਾਂ ਇਹ ਕਹਿਣਾ ਮੁਸ਼ਕਲ ਹੈ ਕਿ ਜੇ ਸਿਖ ਕਮਾਂਡਰ ਗ਼ਦਾਰੀ ਨ ਕਰਦੇ ਤਾਂ ਇਸਦਾ ਨਤੀਜਾ ਕੀ ਨਿਕਲਦਾ ?" ਅਗੇ ਚਲਕੇ ਫਿਰ ਲਿਖਿਆ ਹੈ – "ਹਿੰਦੁਸਤਾਨ ਵਿਚ ਜਿਨੇ ਸਿਪਾਹੀਆਂ ਦਾ ਸਾਨੂੰ ਸਾਹਮਣਾ ਕਰਨਾ ਪਿਆ ਹੈ, ਸਿਖ ਉਹਨਾਂ ਸਾਰਿਆਂ ਤੋਂ ਵਧ ਸਖਤ ਜਾਨ, ਲੜਾਈ ਵਿਚ ਲਗ ਪਗ ਅਜਿਤ, ਤੇ ਬਹਾਦਰ ਸਾਬਤ ਹੋਏ ਹਨ।" –

ਅੰਗਰੇਜ਼ ਅਫਸਰ ਘਬਰਾ ਗਏ। ਲਾਰਡ ਗਫ ਨੇ ਨਠੀ ਜਾਂਦੀ ਫੌਜ ਨੂੰ ਰੋਕ ਕੇ ਹਥ ਅੜਦਿਆਂ ਤੇ ਡਡਿਆਂਦਿਆਂ ਹੋਇਆਂ ਕਿਹਾ – "ਮੇਰੇ ਬਹਾਦਰ ਸਿਪਾਹੀਓ ! ਅਜ ਜੇ ਤੁਸੀ ਮੈਦਾਨ ਛਡ ਕੇ ਨਠ ਤੁਰੇ ਤਾਂ ਸਮਝੋ ਕਿ ਸਾਰੇ ਹਿੰਦੁਸਤਾਨ ਚੋਂ ਤੁਹਾਡੇ ਪੈਰ ਉਖੜ ਗਏ। ਤੁਹਾਡਾ ਇਹ ਵਤਨ ਨਹੀਂ । ਤੁਸੀ ਆਪਣੀ ਜਨਮ-ਭੂਮੀ ਤੋਂ ਹਜ਼ਾਰਾਂ ਕੋਹੀਂ ਦੂਰ ਆਪਣੀ ਕੌਮ ਦੀ ਸ਼ਾਨ ਉਚੀ ਕਰਨ ਲਈ ਇਹ ਲੜਾਈ ਲੜ ਰਹੇ ਹੋ। ਵੇਖਣਾ ਵਤਨ ਦੀ ਸ਼ਾਨ ਨੂੰ ਵਟਾ ਨਾ ਲਾ ਬਹਿਣਾ ਮਤਾਂ ਤੁਹਾਡੀਆਂ ਆਉਣ ਵਾਲੀਆਂ ਨਸਲਾਂ ਤੁਹਾਨੂੰ ਬਦਨਾਮ ਨ ਕਰਨ – ਇਕ ਜਾਨ-ਹੂਲਵਾਂ ਹਲਾ ਬੋਲ ਕੇ ਦੁਸ਼ਮਣ ਪੁਰ ਟੁਟ ਪਵੋ – ਬਸ ਫਿਰ ਮਦਾਨ ਤੁਹਾਡੇ ਹਥ ਹੈ –।"

ਇਨਾਂ ਸ਼ਬਦਾਂ ਨੇ ਉਤਸ਼ਾਹ-ਹੀਨ ਤੇ ਹਾਰੀ ਹੋਈ ਫੌਜ ਨੂੰ ਫਿਰ ਜੰਗ ਵਲ ਮੂੰਹ ਕਰਨ ਲਈ ਮਜਬੂਰ ਕਰ ਦਿਤਾ। ਹਾਰਡਿੰਗ ਆਪਣੇ ਕੁਝ ਚੋਣਵੇ ਸਾਥੀਆਂ ਨੂੰ ਨਾਲ ਲੈਕੇ ਜਾਨ ਦੀ ਪਰਵਾਹ ਨ ਕਰਦਿਆਂ ਹੋਇਆਂ ਉਹਨਾਂ ਤੋਪਾਂ ਪੁਰ ਜਾ ਝਪਟਿਆ, ਜਿਹੜੀਆਂ ਉਸਦੇ ਸਿਪਾਹੀਆਂ ਨੂੰ ਭੁਨਦੀਆਂ ਜਾ ਰਹੀਆਂ ਸਨ। ਤੋਪਾਂ ਦੇ ਮੂੰਹ ਕਿਲਾਂ ਨਾਲ ਬੰਦ ਕਰਕੇ ਉਨਾਂ ਨੂੰ ਨਿਕੰਮਾ ਕਰ ਦਿਤਾ ਗਿਆ।

ਹਾਰੇ ਹੋਏ ਅੰਗਰੇਜ਼ਾਂ ਦੀ ਜਿਤ

ਉਸ ਸਮੇਂ ਇਸ ਮੈਦਾਨ ਤੋਂ ਥੋੜੇ ਫਾਸਲੇ ਪੁਰ ਇਕ ਤਕੜੀ ਸਿਖ ਫੌਜ ਲੜ ਰਹੀਆਂ ਫੌਜਾਂ ਦੀ ਮਦਦ ਲਈ ਆ ਰਹੀ ਸੀ ਜੇ ਦੋਵੇਂ ਫੌਜਾਂ ਆਪਸ ਵਿਚ ਮਿਲ ਜਾਂਦੀਆਂ, ਤਾਂ ਸ਼ਾਇਦ ਅੰਗਰੇਜ਼ੀ ਫੌਜ ਦਾ ਇਕ ਸਿਪਾਹੀ ਜੀਂਦਾ ਬਚਕੇ ਨ ਜਾ ਸਕਦਾ। ਪਰ ਗ਼ਦਾਰ ਲਾਲ ਸਿੰਘ ਨੇ ਉਸ ਫੌਜ ਨੂੰ ਅਗੇ ਵਧਣੋ ਰੋਕ ਦਿਤਾ। ਸਿਪਾਹੀ ਆਪਣੇ ਮਰ ਰਹੇ ਸਾਥੀਆਂ ਦੀ ਮਦਦ ਲਈ ਤਰਲੇ ਲੈਣ ਲਗੇ, ਪਰ ਕੌਮ ਘਾਤਕਾਂ ਨੇ, ਉਹਨਾਂ ਦੀਇਕ ਨਾ ਸੁਣੀ। ਤੇਜਾ ਸਿੰਘ ਨੇ ਆਪਣੀਆਂ ਫੌਜਾਂ ਨੂੰ ਉਦੋਂ ਤਕ ਅਗੇ ਨ ਵਧਣ ਦਿਤਾ ਜਦ ਤਕ ਕਿ ਅੰਗਰੇਜ਼ਾਂ ਵਲੋ ਇਹ ਨ ਖਬਰ ਆ ਗਈ ਕਿ ਉਹਨਾਂ ਦੀ

ਮ:ਦਦ ਲਈ ਹੋਰ ਅੰਗਰੇਜ਼ੀ ਫੌਜ ਪਹੁੰਚ ਚੁਕੀ ਹੈ।

ਦੋਵੇਂ ਫੌਜਾਂ ਜਦ ਮਿਲੀਆਂ, ਤਾਂ "ਅਕਾਲ" "ਅਕਾਲ" ਦੇ ਨਾਹਰਿਆਂ ਨਾਲ ਅਸਮਾਨ ਗੂੰਜ ਉਠਿਆ। ਅੰਗਰੇਜ਼ੀ ਫੌਜ ਦੇ ਛਕੇ ਛੁਟ ਗਏ। ਉਹ ਨਿਹਾਇਤ ਬੁਰੀ ਹਾਲਤ ਵਿਚ ਮੈਦਾਨ ਛਡ ਕੇ ਨਠ ਰਹੇ ਸਨ* ਉਦੋਂ ਤੇਜਾ ਸਿੰਘ ਨੇ ਆਪਣੀਆਂ ਫੌਜਾਂ ਨੂੰ ਨਿਰਾ ਅੰਗਰੇਜ਼ੀ ਫੌਜਾਂ ਦਾ ਪਿਛਾ ਕਰਨੋਂ ਹੀ ਨਹੀਂ ਰੋਕਿਆ, ਸਗੋਂ ਜਿਨੀ ਜਲਦੀ ਹੋ ਸਕਿਆ ਆਪਣੇ ਘੋੜੇ ਨੂੰ ਅਡੀ ਲਾਕੇ ਸਤਲੁਜ ਵਲ ਨਠ ਤੁਰਿਆ। ਆਪਣੀਆਂ ਫੌਜਾਂ ਨੂੰ ਅਗ ਬੰਦ ਕਰਕੇ ਆਪਣੇ ਪਿਛੇ ਨਠਣ ਲਈ ਹੁਕਮ ਦੇ ਗਿਆ। ਇਸ ਤਰਾਂ ਖਾਲੀ ਮੈਦਾਨ ਕੌਮ ਘਾਤਕਾਂ ਦੀ ਕਿਰਪਾ ਨਾਲ ਜੰਗ ਹਾਰ ਚੁਕੀਆਂ ਅੰਗਰੇਜ਼ੀ ਫੌਜਾਂ ਦੇ ਹਥ ਆਇਆ

ਅੰਗਰੇਜ਼ ਜਿਤ ਗਏ ਤੇ ਸਿਖਾਂ ਨੂੰ ਹਾਰ ਹੋਈ। ਪਰ ਅੰਗਰੇਜ਼ਾਂ ਨੂੰ ਇਹ ਹਾਰ ਬੜੀ ਮਹਿੰਗੀ ਪਈ। ਅੰਗਰੇਜ਼ੀ ਫੌਜ ਦਾ ਸਤਵਾਂ ਹਿਸਾ ਤਬਾਹ ਹੋ ਗਿਆ ਤੇ ਸਿਕਾ ਬਰੂਦ ਲਗ ਪਗ ਸਾਰਾ ਖਤਮ। ਜਿਤ ਮਗਰੋਂ ਉਹਨਾਂ ਨੂੰ ਇਨਾਂ ਹੋਸਲਾ ਨ ਪਿਆ ਕਿ ਨਠੀਆਂ ਜਾ ਰਹੀਆਂ ਸਿਖ ਫੌਜਾਂ ਦਾ ਪਿਛਾ ਹੀ ਕਰ ਸਕਣ। ਅੰਗਰੇਜ਼ਾਂ ਨੇ ਆਪਣੀ ਥਕੀ ਹਾਰੀ ਫੌਜ ਨੂੰ ਮੁੜ ਉਤਸ਼ਾਹ ਦੇਣ ਲਈ ਤੇ ਬਾਰੂਦ ਆਦ ਦੀ ਉਡੀਕ ਵਿਚ ਕੁਝ ਦਿਨ ਬੜੀ ਖ਼ਾਮੋਸੀ ਨਾਲ ਗੁਜ਼ਾਰੇ। ਅੰਗਰੇਜ਼ਾਂ ਦੀ ਸੁਸਤੀ ਤੇ ਖਾਮੋਸ਼ੀ ਵੇਖ ਸਿਖ ਅਗੇ ਤੋਂ ਦੂਣੇ ਉਤਸ਼ਾਹ ਨਾਲ ਫਿਰ ਅਕਾਲੀ ਝੰਡੇ ਲਹਿਰਾਂਦੇ ਸਤਲੁਜ ਟਪ ਆਏ।

---

ਸਿਖ ਇਤਹਾਸ ਦਾ ਪ੍ਰਸਿਧ ਲਿਖਾਰੀ ਕਨਿੰਘਮ ਲਿਖਦਾ ਹੈ।:—
"ਗਦਾਰ (ਤੇਜਾ ਸਿੰਘ) ਨੇ ਤੋਪਾਂ ਬੰਦ ਕਰਵਾ ਦਿਤੀਆਂ ਤੇ ਆਪਣੇ ਘੋੜੇ ਨੂੰ ਮੋੜ ਕੇ, ਸਤਲੁਜ ਵਲ ਨੂੰ ਜਿਨੀ ਛੇਤੀ ਹੋ ਸਕਿਆ ਦੌੜ ਨਠਿਆ। ਇਹ ਸਭ ਕੁਝ ਅਜਿਹੇ ਵੇਲੇ ਕੀਤਾ ਗਿਆ। ਜਦ ਕਿ ਜਿਤ ਉਨਾਂ (ਸਿਖਾਂ) ਦੀ ਹੋਣ ਵਾਲੀ ਸੀ, ਕਿਉਂਕਿ ਉਦੋਂ ਅੰਗਰੇਜ਼ੀ ਫੌਜਾਂ ਦਾ ਵਿਚ ਹਿਸਾ ਫਰੋਜ਼ ਪੁਰ ਤੋਂ ਪਿਛੇ ਹਟ ਰਿਹਾ ਸੀ।"

### ਅਲੀ ਵਾਲ ਦਾ ਜੰਗ

ਅਲੀ ਵਾਲ ਦੇ ਮੁਕਾਮ ਤੇ ਜਨਵਰੀ ੧੮੪੬ ਨੂੰ ਦੋਹਾਂ ਫੌਜਾ ਵਿਚਕਾਰ ਲੜਾਈ ਸ਼ੁਰੂ ਹੋਈ। ਇਥੇ ਵੀ ਸਿਖ ਬੜੀ ਬਹਾਦਰੀ ਨਾਲ ਲੜੇ, ਪਰ ਸਿਖ ਹਕੂਮਤ ਪਾਸੋਂ ਇਨੀ ਦਿਨੀ ਇਕ ਹੋਰ ਭਾਰੀ ਭੁਲ ਹੋ ਗਈ। ਸਿਖ ਫੌਜਾਂ ਡੋਗਰੇ ਸਰਦਾਰਾਂ ਤੋਂ ਬੜੀ ਨਫਰਤ ਕਰਦੀਆਂ ਸਨ, ਪਰ ਰਾਣੀ ਜਿੰਦਾ ਆਪਣੇ ਭਰਾ ਜਵਾਹਰ ਸਿੰਘ ਦੀ ਮੌਤ ਮਗਰੋਂ ਗੁਲਾਬ ਸਿੰਘ (ਧਿਆਨ ਸਿੰਘ ਦੇ ਭਰਾ) ਦੇ ਹਥਾਂ ਤੇ ਚੜ੍ਹ ਗਈ। ਗੁਲਾਬ ਸਿੰਘ ਨੂੰ ਇਨੀ ਦਿਨੀ ਹੀ ਵਜ਼ੀਰ ਬਣਾਇਆ ਗਿਆ ਸੀ ਉਹ ਆਪਣੇ ਬਾਕੀ ਗਦਾਰ ਸਾਥੀਆਂ ਤੋਂ ਕਿਸੇ ਤਰਾਂ ਵੀ ਘਟ ਨਹੀਂ ਸੀ। ਉਸ ਨੇ ਸਿਖ ਫੌਜਾਂ ਨਾਲ ਪੂਰੀ ਪੂਰੀ ਨਿਮਕ ਹਰਾਮੀ ਕਰਕੇ ਅੰਗਰੇਜ਼ਾਂ ਦਾ ਸਾਥ ਦਿਤਾ। ਲਾਰਡ ਹਾਰਡਿੰਗ ਸਿਖਾਂ ਦੀ ਜਾਨ ਹੂਲਵੀਂ ਲੜਾਈ ਵੇਖ ਕੇ ਸਖਤ ਘਾਬਰਿਆ। ਉਸਨੂੰ ਗੁਲਾਬ ਸਿੰਘ ਨਾਲ ਅੰਦਰ ਖਾਨੇ ਇਹ ਸਮਸੌਤਾ ਕੀਤਾ, ਕਿ ਲੜਾਈ ਸਮੇਂ ਸਿਖ ਕਮਾਂਡਰ ਆਪ ਪਿਛੇ ਹਟ ਜਾਇਆ ਕਰਨ, ਤਾਂ ਜੋ ਸਿਖ ਫ਼ੌਜਾਂ ਅਫ਼ਸਰਾਂ ਦੀ ਗ਼ੈਰ ਹਾਜ਼ਰੀ ਵਿਚ ਘਬਰਾ ਕੇ ਪਿਛੇ ਨਠ ਜਾਣ। ਜਦ ਸਿਖ ਫੌਜਾਂ ਦੂਜੀ ਵਾਰੀ ਪੂਰੀ ਤਿਆਰੀ ਨਾਲ ਸਤਲੁਜੋਂ ਪਾਰ ਹੋਈਆਂ, ਉਦੋਂ ਅੰਗਰੇਜ਼ਾਂ ਦੀ ਬੜੀ ਨਾਜ਼ੁਕ ਹਾਲਤ ਸੀ। ਪਰ ਗੁਲਾਬ ਸਿੰਘ ਲਾਲ ਸਿੰਘ ਤੇ ਤੇਜਾ ਸਿੰਘ ਆਦ ਕੌਮ ਘਾਤਕਾਂ ਨੇ ਅੰਗਰੇਜ਼ਾਂ ਨਾਲ਼ ਕੀਤਾ ਸਮਝੌਤਾ ਪੂਰੀ ਵਫ਼ਾਦਾਰੀ ਨਾਲ ਨਿਭਾਹਿਆ ਤੇ ਸਿਖ ਫੋਜਾਂ ਨੂੰ – ਅੰਗਰੇਜ਼ਾਂ ਨੂੰ ਪੂਰੀ ਮਦਦ ਆ ਪਹੁੰਚਣ ਤਕ ਹਮਲਾ ਕਰਨੋ ਰੋਕੀ ਰਖਿਆ, ਜਿਸਦਾ ਨਤੀਜਾ ਸਿਖਾਂ ਦੀ ਹਾਰ ਹੋਈ।

### ਸਭਰਾਵਾਂ ਦੀ ਲੜਾਈ

ਅਖੀਰ ਕਈ ਨਿਕੀਆਂ ਮੋਟੀਆਂ ਲੜਾਈਆਂ ਪਿਛੋਂ ਸਭਰਾਵਾਂ ਦੇ ਮੁਕਾਮ ਤੇ ਇਕ ਫੈਸਲਾ ਕੁਨ ਲੜਾਈ ਹੋਈ। ਇਸ ਲੜਾਈ ਵਿਚ ਵੀ ਗ਼ਦਾਰ ਡੋਗਰੇ ਤੇ ਮਿਸਰ ਸਰਦਾਰਾਂ ਨੇ ਆਪਣੀ ਵਲੋਂ ਕਸਰ ਨ ਛਡੀ। ਜਦ ਇਹ ਕਮਾਂਡਰ ਮੈਦਾਨ ਛਡਕੇ ਨਠ ਤੁਰੇ, ਤਾਂ ਸਿਖ ਫੌਜਾਂ ਵਿਚ ਭਾਜੜ ਪੈ ਗਈ। ਉਦੋਂ

ਇਕ ਬੁਢਾ *ਸਰਦਾਰ – ਜਿਸਦਾ ਲਹੂ ਇਸ ਬੁਢਾਪੇ ਵਿਚ ਵੀ ਕਮਾਂਡਰਾਂ ਦੀਆ ਕੁਚਾਲਾਂ ਵੇਖਕੇ ਉਬਾਲੇ ਖਾ ਰਿਹਾ ਸੀ, ਇਨਾਂ ਕੌਮ ਫਰੋਸ਼ਾਂ ਦੀਆਂ ਚਾਲਾਂ ਕਾਰਣ ਆਪਣੇ ਵੀਰਾਂ ਦੀਆਂ ਅਜਾਈਂ ਮੌਤਾਂ ਵੇਖ ਉਸਦੇ ਸਬਰ ਦਾ ਪਿਆਲਾ ਭਰ ਗਿਆ। ਉਸ ਕਸਮ ਖਾਧੀ ਕਿ ਅਜ ਦੀ ਲੜਾਈ ਵਿਚ ਜਾਂ ਤਾਂ ਉਹ ਜਿਤ ਪ੍ਰਾਪਤ ਕਰੇਗਾ, ਤੇ ਜਾਂ ਇਥੇ ਹੀ ਸ਼ਹੀਦ ਹੋ ਜਾਵੇਗਾ। ਇਸ਼ਨਾਨ ਕਰ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਰਦਾਸਾ ਸੋਧ ਸਫੇਦ ਬਾਣਾ ਪਹਿਨ ਕੇ ਸਫੇਦ ਘੋੜੇ ਪੁਰ ਸਵਾਰ ਹੋ, ਉਹ ਫੌਜਾਂ ਵਿਚਕਾਰ ਜਾ ਗਜਿਆ – "ਖਾਲਸਾ ਬਹਾਦਰੋ! ਜਿਸ ਰਾਜ ਦੀਆਂ ਨੀਹਾਂ ਵਿਚ ਸਾਡੇ ਬਜ਼ੁਰਗਾਂ ਨੇ ਆਪਣਾ ਖੂਨ ਪਾਇਆ ਸੀ, ਉਹ ਉਸਾਰੀ ਅਜ ਸਾਰੀ ਦੀ ਸਾਰੀ ਖਤਰੇ ਵਿਚ ਹੈ। ਅਜ ਆਪਣੇ ਤੇ ਪਰਾਏ ਸਭ ਦੁਸ਼ਮਣ ਹੋ ਗਏ ਹਨ। ਜੇ ਗੁਰੂ ਗੋਬਿੰਦ ਸਿੰਘ ਦੇ ਸਚੇ ਨਾਮ ਲੇਵਾ ਬਣਕੇ ਉਸਦੀ ਆਨ ਵਿਚ ਫਰਕ ਨਹੀਂ ਆਉਣ ਦੇਣਾ ਚਹੁੰਦੇ, ਤਾਂ ਅਜ ਜੰਗ ਵਿਚ ਜੂਝ ਮਰੋ। ਆਪਣੇ ਵਤਨ ਦੀ ਸਵਤੰਤਰਤਾ ਲਈ – ਆਪਣੀ ਕੌਮ ਲਈ – ਆਪਣੇ ਪੰਜਾਬ ਦੀ ਆਨ ਲਈ। †ਬੁਚ-ਦਿਲ ਲੋਕ ਮੌਤ ਤੋਂ ਪਹਿਲਾਂ ਕਈ ਵਾਰ ਮਰਦੇ ਹਨ, ਪਰ ਬਹਾਦਰ

---

*ਇਹ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਸੀ। ਸਨ ੧੮੩੧ ਵਿਚ ਇਸ ਦੀ ਕੰਨਿਆ ਨਾਲ ਮ: ਨੌ ਨਿਹਾਲ ਸਿੰਘ ਦੀ ਸ਼ਾਦੀ ਹੋਈ ਸੀ।

ਸ: ਸ਼ਾਮ ਸਿੰਘ ਇਸ ਲੜਾਈ–ਵਿਚ ਸਰਦਾਰਾਂ ਵਾਂਗ ਲੜਕੇ ਸ਼ਹੀਦ ਹੋਇਆ। ਉਹਦਾ ਸਸਕਾਰ ਅਟਾਰੀ (ਅੰਮ੍ਰਿਤਸਰ) ਵਿਚ ਕੀਤਾ ਗਿਆ। ਉਸਦੇ ਨਾਲ ਹੀ ਉਸਦੀ ਪਿਆਰੀ ਪਤਨੀ ਵਿਆਹ ਦੇ ਕਪੜੇ ਪਾਕੇ ਸਤੀ ਹੋ ਗਈ। ਸ: ਸ਼ਾਮ ਸਿੰਘ ਦੀ ਸਮਾਧ ਅਜ ਵੀ ਪੁਕਾਰ ਪੁਕਾਰ ਕੇ ਉਸ ਬਹਾਦਰ ਯੋਧੇ ਦੀ ਯਾਦ ਕਰਾ ਰਹੀ ਹੈ।

†Shakes peare says:—

> "Cowards die many times before their deaths, The Valiant never taste of death but once."

ਲੋਕ ਮੌਤ ਦਾ ਇਕੋ ਵਾਰ ਸਵਾਦ ਚਖਦੇ ਹਨ।" ਬਸ ਇਹ ਤਕਰੀਰ ਕੀ ਸੀ ? ਮੁਰਦਾ ਰੂਆਂ ਵਿਚ ਅਗ ਲਾ ਗਈ :-

ਸਿਖ ਫੌਜਾਂ ਜੈਕਾਰੇ ਗਜਾਕੇ ਬਿਜਲੀ ਵਾਂਗ ਦੁਸ਼ਮਣ ਤੇ ਜਾ ਪਈਆਂ। ਗਾਜਰ ਮੂਲੀ ਵਾਂਗ ਕਟਾ ਵਢ ਸ਼ੁਰੂ ਹੋ ਗਈ। ਐਨ ਉਸ ਵੇਲੇ ਸਿਖ ਫੌਜਾਂ ਨੂੰ ਲੈ ਕੇ ਤੇਜਾ ਸਿੰਘ ਨਠ ਉਠਿਆ। ਰਹਿੰਦੀ ਖੂਹੰਦੀ ਫੌਜ ਲੜਦੀ ਰਹੀ। ਸ਼ਾਮ ਸਿੰਘ ਆਪਣੇ ਸਾਥੀਆਂ ਸਣੇ ਦੁਸ਼ਮਣ ਦੀਆਂ ਸਫਾਂ ਵਿਚ ਵੜਕੇ ਉਹਨਾਂ ਦੇ ਆਹੂ ਲਾਹੁੰਦਾ ਕਟ ਮਰਿਆ। ਖਾਲਸਾ ਫੌਜ ਦੀਆਂ ਤੋਪਾਂ ਤੇ ਬੰਦੂਕਾਂ ਸਿਕੇ ਬਰੂਦ ਖੁਣੋਂ ਖਾਲੀ ਪਈਆਂ ਸਨ। ਪਿਛੋਂ ਸਪਲਾਈ ਆਉਣੀ ਬੰਦ ਹੋ ਗਈ। ਤੋਪਾਂ ਮੂੰਹ ਟਡੀ ਆਪਣੀ ਬੇ-ਬਸੀ ਦਾ ਰੋਣਾ ਰੋ ਰਹੀਆਂ ਸਨ। ਸਿਖਾਂ ਨੇ ਆਪਣਾ ਆਖਰੀ ਹਥਿਆਰ ਸ਼ਮਸ਼ੇਰ ਕਢੀ। ਦੁਸ਼ਮਣ ਪੁਰ ਟੁਟ ਕੇ ਪੈ ਗਏ, ਪਰ ਤੋਪਾਂ ਤੇ ਤਲਵਾਰਾਂ ਦਾ ਕੀ ਮੁਕਾਬਲਾ ? ਬਚੀ ਖੁਚੀ ਸਿਖ ਫੌਜ ਬਿਨ ਹਥਿਆਰੋਂ ਪਿਛੇ ਉਠ ਨਠੀ, ਪਰ ਕੌਮ ਘਾਤਕਾਂ ਇਥੇ ਵੀ ਬਸ ਨ ਕੀਤੀ। ਸਤਲੁਜ ਦਾ ਪੁਲ ਤੋੜ ਦਿਤਾ ਗਿਆ। ਇਕ ਪਾਸੇ ਦੁਸ਼ਮਣ ਦੀਆਂ ਤੋਪਾਂ ਅਗ ਵਰਸਾ ਰਹੀਆਂ ਸਨ, ਤੇ ਦੂਜੇ ਪਾਸੇ ਸਤਲੁਜ ਦੀਆਂ ਲਹਿਰਾਂ ਇਹਨਾਂ ਬਹਾਦਰ ਸਿਪਾਹੀਆਂ ਨੂੰ ਗੋਦੀ ਵਿਚ ਲੈਣ ਲਈ ਉਡੀਕ ਰਹੀਆਂ ਸਨ। ਸਿਖ ਕਮਾਂਡਰ ਜਦ ਸਤਲੁਜੋਂ ਪਾਰ ਕੈਂਪ ਗਡੀ ਸਿਖਾਂ ਦੀ ਫੌਜੀ ਤਾਕਤ ਦੇ ਮਲੀਆ ਮੇਟ ਹੋਣ ਦੀ ਖ਼ਬਰ ਨੂੰ ਉਡੀਕ ਰਹੇ ਸਨ, ਉਸ ਸਮੇਂ ਸਿਖ ਫੌਜਾਂ ਕੁਝ ਤਾਂ ਸਤਲੁਜ ਵਿਚ ਡੁਬ ਮੋਈਆਂ ਤੇ ਬਾਕੀ ਦੀਆਂ ਅੰਗਰੇਜ਼ਾਂ ਦੀਆਂ ਤੋਪਾਂ ਨੇ ਭੁੰਨ ਸੁਟੀਆਂ। ਗ਼ਦਾਰਾਂ ਦੀਆਂ ਕੁਚਾਲਾਂ ਨੇ ਪੰਜਾਬ ਨੂੰ ਸਦਾ ਲਈ ਗੁਲਾਮੀ ਦੇ ਬੰਧਨ ਵਿਚ ਪਾ ਦਿਤਾ।



# ਪੰਜਵਾਂ ਕਾਂਡ

### ਸਮਝੌਤਾ

ਉਸ ਕੌਮ ਦੀ ਬਦ ਕਿਸਮਤੀ ਦਾ ਕੀ ਕਹਿਣਾ, ਜਿਸ ਦੇ ਰਾਖਿਆਂ ਨੇ ਹੀ ਕੌਮ ਦੀ ਹਤਿਆ ਲਈ ਲਕ ਬੰਨ੍ਹਿਆ ਹੋਵੇ। ਇਸ ਵੇਲੇ ਸਿਖ ਫੌਜੀ ਤਾਕਤ ਅੰਗਰੇਜ਼ਾਂ ਤੇ ਕਮਾਂਡਰਾਂ ਨੇ ਆਪਣੀ ਵਲੋਂ ਤਾਂ ਭਾਵੇਂ ਬਿਲਕੁਲ ਤਬਾਹ ਕਰ ਦਿਤੀ ਸੀ, ਪਰ ਬਿਗੜੀ ਨੂੰ ਬਨਾਣ ਵਾਲਾ ਤੇ ਵਕਤ ਨੂੰ ਸੰਭਾਲਣ ਵਾਲਾ ਜੇ ਕੋਈ ਸਿਖ ਸਰਦਾਰ ਹੁੰਦਾ, ਤਾਂ ਅਮ੍ਰਿਤਸਰ ਵਿਚ ੨੦ ਹਜ਼ਾਰ ਸਿਖ ਫੌਜ ਨਵੇਂ ਮੋਰਚੇ ਲਈ ਤਿਆਰ ਬੈਠੀ ਸੀ। ਉਹ ਆਪਣਾ ਆਖਰੀ ਵਾਹ ਲਾ ਕੇ ਪੰਜਾਬ ਨੂੰ ਗੁਲਾਮੀ ਤੋਂ ਬਚਾਣ ਦੀ ਸਮਰਥਾ ਰਖਦੀ ਸੀ ਪਰ ਸੈਨਾਪਤੀਆਂ ਨੇ ਤਾਂ ਫੌਜਾਂ ਦਾ ਘੁਮੰਡ ਤੋੜਨਾ ਸੀ। ਉਹਨਾ ਤਾਂ ਪਿਛਲੇ ਬਦਲੇ ਲੈਣੇ ਸਨ, ਸੋ ਸਿਪਾਹੀਆਂ ਦੇ ਹਥਿਆਰ ਚੁਕੇ ਦੇ ਚੁਕੇ ਰਹਿ ਗਏ ਤੇ ਰਾਖਿਆਂ ਨੇ ਅੰਗਰੇਜ਼ਾਂ ਨਾਲ ਸਮਝੌਤਾ ਕਰ ਲਿਆ ਕਿ :—

੧. ਮ: ਦਲੀਪ ਸਿੰਘ ਗਦੀ ਪੁਰ ਬੈਠੇਗਾ, ਤੇ ਲਾਲ ਸਿੰਘ ਉਸ

ਦਾ ਵਜ਼ੀਰ ਰਹੇਗਾ।

੨. ਸਿਖਾਂ ਪੁਰ ਇਸ ਲੜਾਈ ਦਾ ਡੇਢ ਕਰੋੜ ਤਾਵਾਨ ਪਾਇਆ ਗਿਆ।

੩. ਗੁਲਾਬ ਸਿੰਘ ਨੂੰ ਗਦਾਰੀ ਬਦਲੇ ੭੨ ਲਖ ਰੁਪਿਆ ਲੈ ਕੇ ਕਸ਼ਮੀਰ ਤੇ ਜੰਮੂ ਦਾਂ ਸੁਤੰਤਰ ਰਾਜਾ ਬਣਾ ਦਿਤਾ ਗਿਆ (ਅਗੇ ਜੰਮੂ ਤੇ ਕਸ਼ਮੀਰ ਲਾਹੌਰ ਦਰਬਾਰ ਦੇ ਮਾਤਹਿਤ ਸਨ)

੪. ਤੇਜਾ ਸਿੰਘ ਨੂੰ ਦੇਸ਼ – ਧ੍ਰੋਹੀ ਬਦਲੇ ਸਿਆਲ ਕੋਟ ਦਾ ਰਾਜਾ ਤੇ ਸਿਖ ਫੌਜਾਂ ਦਾ ਕਮਾਂਡਰ ਬਣਾਇਆ ਗਿਆ।

੫. ਬਹੁਤ ਸਾਰਾ ਇਲਾਕਾ ਸਤਲੁਜ ਕੰਢੇ ਦਾ ਅੰਗਰੇਜ਼ਾਂ ਸਪੁਰਦ ਕੀਤਾ ਗਿਆ ਤੇ ਇਕ ਤਕੜੀ ਅੰਗਰੇਜ਼ੀ ਫੌਜ "ਸਿਖ ਰਾਜ ਰਖਿਆ" ਲਈ ਲਾਹੌਰ ਰਖੀ ਗਈ ਜਿਸ ਦਾ ਖ਼ਰਚ ਦਰਬਾਰ ਦੇ ਜ਼ਿਮੇਂ ਪਾਇਆ ਗਿਆ।

੬. ਮ: ਜਿੰਦਾਂ ਦੀ ਆਪਣੇ ਤੇ ਆਪਣੇ ਨੌਕਰਾਂ ਆਦਿ ਦੀਆਂ ਤਨਖ਼ਾਹਾਂ ਲਈ ਡੇਢ ਲਖ ਰੁਪਿਆ ਸਾਲਾਨਾ ਪੈਨਸ਼ਨ ਮੁਕਰਰ ਕੀਤੀ ਗਈ।

੭. ਸਿਖਾਂ ਦੀ ਫੌਜੀ ਤਾਕਤ ਤੇ ਤੋਪਾਂ ਆਦਿ ਦੀ ਗਿਣਤੀ ਘਟਾ ਦਿਤੀ ਗਈ ਤਾਂ ਜੋ ਅਗਲੀ ਮੁਹਿਮ ਵੇਲੇ ਬਹੁਤੀ ਔਖਿਆਈ ਨ ਹੋਵੇ। ਇਸ ਤਰ੍ਹਾਂ ਪੰਜਾਬ ਨੂੰ ਗੁਲਾਮ ਬਨਾਣ ਲਈ ਪਹਿਲੀ ਕੜੀ ਪਹਿਨਾ ਦਿਤੀ ਗਈ ਤੇ ਯਕੀਨ ਦਿਲਾ ਦਿਤਾ ਗਿਆ ਕਿ ਪੂਰਨ ਤੌਰ ਤੇ ਬੰਧਨ ਪੁਆਣ ਲਈ ਪੰਜਾਬੀਆਂ ਨੂੰ ਤਿਆਰ ਰਹਿਣਾ ਚਾਹੀਦਾ ਹੈ।

**ਲਾਲ ਸਿੰਘ ਦਾ ਅੰਤ**

ਅੰਗਰੇਜ਼ ਕੌਮ ਵਿਚ ਲਖ ਨੁਕਸ ਹੋਣਗੇ, ਪਰ ਇਕ ਸਿਫਤ ਹੈ, ਕਿ ਇਹ ਲੋਕ ਦੇਸ਼ ਧ੍ਰੋਹੀ ਤੇ ਰਤਾ ਵਿਸ਼ਵਾਸ਼ ਨਹੀਂ ਕਰਦੇ। ਮਿਸਰ ਲਾਲ ਸਿੰਘ ਨੇ ਸਿਖ ਰਾਜ ਨਾਲ ਬੇਵਫ਼ਾਈ ਕਰਕੇ ਅੰਗਰੇਜ਼ਾਂ ਨੂੰ ਪੰਜਾਬ ਵਿਚ ਸਦਾ ਦਿਤਾ। ਤੇ ਇਹਨਾਂ ਲੋਕਾਂ ਦੀ ਕਿਰਪਾ ਨਾਲ ਹੀ ਅੰਗਰੇਜ਼

ਲੜਾਈਆਂ ਜਿਤੇ, ਪਰ ਗਦਾਰਾਂ ਦੀ ਉਹਨਾਂ ਦੇ ਦਿਲ ਵਿਚ ਜ਼ਰਾ ਇੱਜ਼ਤ ਨਹੀਂ। ਕੌਮ ਧ੍ਰੋਹ ਦੇ ਬਦਲੇ ਇਹਨਾਂ ਲੋਕਾਂ ਨੂੰ ਰਈਸੀਆਂ ਨਵਾਬੀਆਂ ਤੇ ਉਚ ਔਹਦੇ ਮਿਲ ਗਏ, ਪਰ ਕੁਝ ਚਿਰ ਪਿਛੋਂ ਹੀ ਲੋਕਾਂ ਵੇਖਿਆ ਕਿ ਮਿਸਰ ਲਾਲ ਸਿੰਘ ਜਲਾਵਤਨ ਕਰ ਕੇ ਆਗਰੇ ਭੇਜ ਦਿਤਾ ਗਿਆ ਹੈ। ਉਥੇ ਉਹ ਕੁਝ ਸਾਲ ਨਜ਼ਰ ਬੰਦ ਰਹਿ ਕੇ ਮਰ ਗਿਆ ਤੇ ਆਪਣੇ ਮਥੇ ਪੁਰ ਸਦਾ ਲਈ ਗਦਾਰੀ ਦਾ ਕਲੰਕ ਲਵਾ ਗਿਆ।

ਹੁਣ ਲਾਹੌਰ ਦਰਬਾਰ ਨਾਲ ਨਵੀਆਂ ਸ਼ਰਤਾਂ ਤੇ ਕੀਤੀਆਂ ਗਈਆਂ ਜਿਸ ਅਨੁਸਾਰ ਸਿਖ ਸਰਦਾਰਾਂ ਦੀ ਇਕ ਕੌਂਸਲ ਦੇ ਸਪੁਰਦ ਰਾਜ ਪ੍ਰਬੰਧ ਕੀਤਾ ਗਿਆ। ਇਸ ਕੌਂਸਲ ਦਾ ਪ੍ਰਧਾਨ ਅੰਗਰੇਜ਼ ਰੇਜ਼ੀਡੈਂਟ ਸੀ, ਜਿਸ ਨੂੰ ਕਾਫ਼ੀ ਅਧਿਕਾਰ ਦਿਤੇ ਗਏ।

ਮ: ਜਿੰਦਾਂ ਦੀ ਨਜ਼ਰ-ਬੰਦੀ

ਮਹਾਰਾਣੀ ਜਿੰਦਾ ਦਲੀਪ ਸਿੰਘ ਦੀ ਸਰਪਰਸਤ ਸੀ, ਪਰ ਰੇਜ਼ੀਡੈਂਟ ਨੇ ਕਦਮ ਕਦਮ ਤੇ ਉਸ ਦੇ ਰਾਹ ਵਿਚ ਰੁਕਾਵਟਾਂ ਪਾਈਆਂ। ਉਸ ਨੇ ਸਿਖ ਸਰਦਾਰਾਂ ਨਾਲ ਉਸ ਦੀਆਂ ਮੁਲਾਕਾਤਾਂ ਬੰਦ ਕਰਾ ਦਿਤੀਆਂ। ਮਹਾਰਾਣੀ ਬਰਾਹਮਣਾ ਨੂੰ ਭੋਜਨ ਕਰਾਇਆ ਕਰਦੀ ਸੀ, ਇਹ ਕੰਮ ਵੀ ਹੁਕਮਨ ਬੰਦ ਕਰ ਦਿਤਾ ਗਿਆ। ਇਕ ਵਾਰ ਮਹਾਰਾਣੀ ਦੀ ਇਕ ਸਹੇਲੀ ਮੁਲਤਾਨੋ ਸਫੇਦ ਗੰਨਾ ਲਿਆਈ। ਰੇਜ਼ੀਡੈਂਟ ਨੂੰ ਇਸ ਚੋਂ ਵੀ ਸਾਜ਼ਸ਼ ਦੀ ਬੂ ਆਈ ਕਿ ਮਹਾਰਾਣੀ ਮੁਲਤਾਨ ਦੇ ਦੀਵਾਨ ਮੂਲਰਾਜ ਨਾਲ ਮਿਲ ਕੇ ਕੋਈ ਨਵੀਂ ਗੋਂਦ ਗੁੰਦ ਰਹੀ ਹੈ। ਮਹਾਰਾਣੀ ਇਹਨਾਂ ਸਾਰੀਆਂ ਗਲਾਂ ਤੋਂ ਤੰਗ ਆ ਗਈ। ਉਸ ਨੂੰ ਹੁਣ ਚੰਗੀ ਤਰ੍ਹਾਂ ਸਮਝ ਆ ਗਈ ਸੀ ਕਿ ਮਿਸਰ ਤੇ ਡੋਗਰੇ ਵਜ਼ੀਰਾਂ ਤੇ ਸਰਦਾਰਾਂ ਨੇ ਮਿਲ ਕੇ ਉਸ ਦੇ ਪਤੀ ਦਾ ਲਾਇਆ ਸਿਖ ਰਾਜ ਦਾ ਬੂਟਾ ਤਬਾਹ ਕਰ ਦਿਤਾ ਹੈ। ਉਹ ਇਹਨਾਂ ਸਾਰੇ ਗਦਾਰਾਂ ਨੂੰ ਦਿਲੀ ਨਫ਼ਰਤ ਕਰਦੀ ਸੀ। ਖ਼ਾਸਕਰ ਤੇਜਾ ਸਿੰਘ ਸੈਨਾ ਪਤਿ ਤਾਂ ਉਸ ਨੂੰ ਇਕ ਅਖ ਨਹੀਂ ਸੀ ਭਾਉਂਦਾ।

ਸਤ ਅਗਸਤ ੧੮੪੭ ਈ: ਨੂੰ ਰੇਜ਼ੀਡੈਂਟ ਨੇ ਇਕ ਆਮ ਸਿਖ

ਦਰਬਾਰ ਕੀਤਾ ਜਿਸ ਵਿਚ ਉਹਨਾਂ ਸਿਖ ਤੇ ਡੋਗਰੇ ਸਰਦਾਰਾਂ ਦੀ ਪ੍ਰਸੰਸਾ ਕੀਤੀ ਜਾਣੀ ਸੀ ਜਿਨ੍ਹਾਂ ਨੇਕ ਕੰਮ (ਭਾਵ ਸਿਖ ਰਾਜ ਨਾਲ ਨਿਮਕਹਰਾਮੀ) ਕੀਤੇ ਸਨ, ਤੇ ਨਾਲ ਹੀ ਤੇਜਾ ਸਿੰਘ ਗ਼ਦਾਰ ਨੂੰ ਦੇਸ਼ ਧ੍ਰੋਹੀ ਦੀ ਸੇਵਾ ਬਦਲੇ "ਰਾਜਾ" ਦਾ ਖਿਤਾਬ ਦਿਤਾ ਜਾਣਾ ਸੀ। ਉਨੀ ਦਿਨੀਂ ਜਿਸਨੂੰ ਰਾਜ ਦਰਬਾਰ ਵਲੋਂ ਕੋਈ ਵਡਾ ਖਿਤਾਬ ਮਿਲਣਾ ਹੋਂਦਾ, ਉਸਨੂੰ ਤਿਲਕ ਰਾਜਾ ਆਪਣੀ ਹਥੀਂ ਲਾਂਦਾ ਸੀ। ਮ: ਜਿੰਦਾ ਨੇ ਇਸ ਕੌਮ ਧ੍ਰੋਹੀ ਨੂੰ ਟਿਕਾ ਲਾਣ ਤੋਂ ਮ: ਦਲੀਪ ਸਿੰਘ ਨੂੰ ਹੋੜ ਦਿਤਾ। ਦੂਜੇ ਦਿਨ ਦਰਬਾਰ ਲਗਾ ਤਾਂ ਰੈਜ਼ੀਡੈਂਟ ਦੇ ਕਹਿਣ ਦੇ ਬਾਵਜੂਦ ਦਲੀਪ ਸਿੰਘ ਨੇ ਤੇਜਾ ਸਿੰਘ ਨੂੰ ਟਿਕਾ ਨ ਲਾਇਆ। ਇਸ ਨਾਲ ਰੈਜ਼ੀਡੈਂਟ ਭੜਕ ਉਠਿਆ, ਉਸਨੇ ਇਰਾਦਾ ਕਰ ਲਿਆ ਕਿ ਭਵਿਸ਼ ਦੇ ਅਮਨ ਚੈਨ ਲਈ ਮ: ਜਿੰਦਾ ਨੂੰ ਰਾਹੋਂ ਹਟਾਣਾ ਬੜਾ ਜ਼ਰੂਰੀ ਹੈ।

ਦੂਜੇ ਦਿਨ ਮ: ਦਲੀਪ ਸਿੰਘ ਤੇ ਹੋਰ ਰਾਜ ਕਰਮ ਚਾਰੀਆਂ ਨੂੰ ਨਾਲ ਲੈਕੇ ਰੈਜ਼ੀਡੈਂਟ ਸ਼ਿਕਾਰ ਖੇਡਣ ਗਿਆ ਪਰ ਸ਼ਾਮੀਂ ਮਹੱਲੀਂ ਆਣ ਦੀ ਬਜਾਏ ਉਸ ਨੇ ਸ਼ਾਲਾ ਮਾਰ ਹੀ ਡੇਰੇ ਲਾ ਲਏ। ਦਲੀਪ ਸਿੰਘ ਦੀ ਖਾਹਿਸ਼ ਦੇ ਬਾਵਜੂਦ ਉਸ ਨੂੰ ਸ਼ਹਿਰ ਨਾ ਆਣ ਦਿਤਾ ਗਿਆ। ਉਸਦੀ ਗੈਰ ਹਾਜ਼ਰੀ ਵਿਚ ਮ: ਜਿੰਦਾ ਨੂੰ ਸ਼ੇਖੂ ਪੁਰੇ ਵਿਚ ਨਜ਼ਰ ਬੰਦੀ ਦਾ ਹੁਕਮ ਮਿਲਿਆ। ਉਹ ਰੋਂਦੀਧੋਂਦੀ ਆਪਣੀਆਂ ਦੋ ਚਾਰ ਦਾਸੀਆਂ ਨੂੰ ਨਾਲ ਲੈ ਪੁਤ੍ਰ ਦੇ ਆਖਰੀ ਦਰਸ਼ਨਾਂ ਨੂੰ ਤਰਸਦੀ ਜਲਾਵਤਨ ਕਰ ਦਿਤੀ ਗਈ। ਮ: ਰਣਜੀਤ ਸਿੰਘ ਦੀ ਪਿਆਰੀ ਰਾਣੀ ਲਈ ਡੇਢ ਲਖ ਸਾਲਾਨਾ ਦੀ ਥਾਂ ਸਿਰਫ ਚਾਰ ਹਜ਼ਾਰ ਰੁਪਿਆ ਮਹੀਨਾ ਪੈਨਸਨ ਮੁਕਰ ਕੀਤੀ ਗਈ — ਇਹ ਵਾਕਿਆ ੧੯ ਅਗਸਤ ੧੮੪੭ ਦਾ ਹੈਂ।

੧੨ ਜਨਵਰੀ ੧੮੪੮ ਨੂੰ ਲਾਰਡ ਹਾਰ ਡਿੰਗ ਦੀ ਗਵਰਨਰੀ ਦੀ ਮਿਆਦ ਪੂਰੀ ਹੋ ਗਈ। ਸੋ ਉਹ ਲਾਰਡ ਡਲਹੌਜ਼ੀ ਨੂੰ ਚਾਰਜ ਦੇਕੇ ਵਲਾਇਤ ਚਲਾ ਗਿਆ। ਜਾਂਦਿਆ ਉਸਨੇ ਨਵੇਂ ਲਾਰਡ ਨੂੰ ਕਿਹਾ, ਕਿ ਉਸ ਨੇ ਆਪਣੀ ਸਿਆਣਪ, ਦਬ ਦਬੇ ਤੇ ਰਾਜ ਨੀਤੀ ਨਾਲ ਸਾਰੇ

ਹਿੰਦੁਸਤਾਨ ਦਾ ਐਸਾ ਪ੍ਰਬੰਧ ਕੀਤਾ ਹੈ ਕਿ ਆਉਣ ਵਾਲੇ ਸਤ ਸਾਲਾਂ ਤਕ ਮੁਲਕ ਵਿਚ ਇਕ ਗੋਲੀ ਦਾਗਣ ਦੀ ਲੋੜ ਨਹੀਂ ਪਵੇਗੀ, ਪਰ ਹੋਣੀ ਇਹ ਸੁਣਕੇ ਹਸਦਿਆਂ ਹੋਇਆਂ ਕਹਿ ਰਹੀ ਸੀ "ਬੇਟਾ! ਤੇਰੇ ਜਾਣ ਦੀ ਦੇਰ ਹੈ, ਵੇਖ ਮੁਲਕ ਵਿਚ ਕਿਵੇਂ ਹਫੜਾ ਦਫੜੀ ਮਚਦੀ ਹੈ।" ਉਨੀ ਦਿਨੀ ਹੀ ਪੰਜਾਬ ਦਾ ਰੇਜ਼ੀਡੇਂਟ ਲਾਰੰਸ ਵੀ ਫਰੇਡਰਿਕ ਕਰੀ ਨੂੰ ਆਪਣੇ ਕੰਮ ਦਾ ਚਾਰਜ ਦੇ ਕੇ ਵਾਪਸ ਇੰਗਲੈਂਡ ਚਲਾ ਗਿਆ।

ਲਾਲ ਸਿੰਘ ਤੇ ਮ: ਜਿੰਦਾ ਦੀ ਸਿਖ ਰਾਜ ਤੋਂ ਅਲਹਿਦਗੀ ਤੇ ਨਜ਼ਰ ਬੰਦੀ ਵੇਖਕੇ ਕੌਂਸਲ ਦੇ ਬਾਕੀ ਮੈਂਬਰ ਡਰ ਗਏ। ਉਹ ਫੂਕ ਫੂਕ ਕੇ ਕਦਮ ਰਖਣ ਲਗੇ। ਇਸ ਸਮੇਂ ਦਰ ਅਸਲ ਸਾਰੇ ਅਖਤਿਆਰ ਰੇਜ਼ੀਡੇਂਟ ਪਾਸ ਸਨ। ਕੌਂਸਲ ਦਾ ਨਾ ਤਾਂ ਬਰਾਏ ਨਾਮ ਹੀ ਸੀ; ਇਸ ਸਬੰਧ ਵਿਚ ਗਵਰਨਰ ਜਨਰਲ ਦੀ ੨੩ ਅਕਤੂਬਰ ੧੮੪੭ ਦੀ ਪੰਜਾਬ ਰੇਜ਼ੀਡੇਂਟ ਵਲ ਲਿਖੀ ਇਕ ਚਿਠੀ ਕਾਫੀ ਰੋਸ਼ਨੀ ਪਾਂਦੀ ਹੈ :–

"ਦਲੀਪ ਸਿੰਘ ਦੇ ਬਾਲਗ ਹੋਣ ਤਕ ਸਾਨੂੰ ਇਹ ਗਲ ਭੁਲਣੀ ਨਹੀਂ ਚਾਹੀਦੀ ਕਿ ੧੮੪੬ ਦੇ ਸੁਲਹਿ ਨਾਮੇ ਅਨੁਸਾਰ ਪੰਜਾਬ "ਆਜ਼ਾਦ" ਨਹੀਂ ਹੈ – ਸਿਖ ਰਾਜ ਦਾ ਕੋਈ ਵੀ ਕਰਮ ਚਾਰੀ ਕਿਸੇ ਨਾਲ ਲੜਾਈ ਜਾਂ ਸਮਝੌਤਾ ਕਰਨ, ਜ਼ਮੀਨ ਖਰੀਦਣ ਵੇਚਣ ਜਾਂ ਬਦਲਣ ਦਾ ਅਧਕਾਰੀ ਨਹੀਂ ਹੈ। ਸਾਡੀ ਮਰਜ਼ੀ ਬਿਨਾਂ ਇਹੋ ਜਿਹੀ ਕੋਈ ਗਲ ਨਹੀਂ ਹੋਣੀ ਚਾਹੀਦੀ। ਹੋਰ ਤਾਂ ਹੋਰ ਖੁਦ ਮ: ਦਲੀਪ ਸਿੰਘ ਵੀ ਸਾਡੇ ਮਤਹਿਤ ਹੈ। ਉਸਨੂੰ ਵੀ ਆਜ਼ਾਦੀ ਨਾਲ ਕੋਈ ਕੰਮ ਆਪਣੇ ਆਪ ਕਰਨ ਦੀ ਖੁਲ ਨਹੀਂ ਹੈ।"

ਉਪਰੋਕਤ ਸਾਰੀਆਂ ਗਲਾਂ ਕਰਕੇ ਵਿਚੋ ਵਿਚ ਪੰਜਾਬੀਆਂ ਦੇ ਸੀਨੇ ਵਿਚ ਅਗ ਸੁਲਗ ਰਹੀ ਸੀ। ਸਿਖ ਫੌਜਾਂ ਡਾਢੀਆਂ ਦੁਖੀ ਸਨ। ਸਿਖ ਸਰਦਾਰ ਲਹੂ ਦੇ ਆਸੂੰ ਵਹਾਂਦੇ ਸਨ, ਤੇ ਹੋਣੀ ਕੋਈ ਬਹਾਨਾਂ ਢੂੰਡ ਰਹੀ ਸੀ, ਜਿਸ ਨਾਲ ਇਹ ਸੁਲਗਦੀਆਂ ਇਕਦਮ ਭੜਕ ਉਠੇ।



# ਛੇਵਾਂ ਕਾਂਡ

## ਮੂਲਰਾਜ ਦੀ ਬਗ਼ਾਵਤ

ਮੁਲਤਾਨ ਦਾ ਦੀਵਾਨ ਮੂਲਰਾਜ* ਸਿਖ ਦਰਬਾਰ ਦੇ ਮਾਤਹਿਤ ਸੀ।

---

*੧੮੧੮ ਈ: ਵਿਚ ਮ: ਰਣਜੀਤ ਸਿੰਘ ਨੇ ਮੁਲਤਾਨ ਨਵਾਬ ਮੁਜ਼ਫਰਖਾਂ ਤੋਂ ਆਪਣੇ ਕਬਜ਼ੇ ਵਿਚ ਲਿਆ ਸੀ। ਕੁਝ ਚਿਰ ਪਿਛੋਂ ਮੁਲਤਾਨ ਦਾ ਦੀਵਾਨ ਸਾਵਣ ਮਲ ਮੁਕਰਰ ਕੀਤਾ ਗਿਆ। ਇਹ ਨਵਾਬ ਬੜਾ ਇਨਸਾਫ਼ ਪਸੰਦ ਤੇ ਨੇਕ ਦਿਲ ਸੀ। ਇਥੋਂ ਤਕ ਕਿ ਇਕ ਮਾਮੂਲੀ ਨਜ਼ਰ ਬਦਲੇ ਇਸਨੇ ਆਪਣੇ ਪੁਤ੍ਰ ਨੂੰ ਜੇਲ੍ਹ ਦੀ ਹਵਾ ਖੁਆਈ ਸੀ। ਇਕ ਵਾਰ ਇਕ ਸਿਪਾਹੀ ਤੇ ਗੁਸੇ ਹੋਕੇ ਦੀਵਾਨ ਨੇ ਉਸਨੂੰ ਹਥਿਆਰ ਰਖ ਦੇਣ ਦਾ ਹੁਕਮ ਦਿਤਾ। ਉਸ ਹੋਰ ਹਥਿਆਰ ਰਖ ਦਿਤੇ, ਪਰ ਕਪੜਿਆਂ ਵਿਚ ਪਿਸਤੌਲ ਲੁਕਾ ਰਖਿਆ ਜਦ ਦੀਵਾਨ ਨੇ ਦਰਬਾਰ ਦੇ ਬਰਖਾਸਤ ਹੋਣ ਪਿਛੋਂ ਉਸਨੂੰ ਝਾੜ ਝੰਬ ਕੀਤੀ, ਤਾਂ ਉਸ ਨੇ ਪਿਸਤੌਲ ਦਾ ਵਾਰ ਕੀਤਾ। ਦੀਵਾਨ ਦੇ ਰਾਖਿਆਂ ਨੇ ਉਸਨੂੰ ਵੀ ਥਾਂ ਰਖਿਆ, ਪਰ ਦੀਵਾਨ ਸਾਵਣ ਮਲ ਵੀ ਇਸਵਾਰ ਕਰ ਕੇ ਦਸ ਦਿਨ ਮਗਰੋਂ ਚੜ੍ਹਾਈ ਕਰ ਗਿਆ ਇਹ ੧੮੪੪ ਦਾ ਵਾਕਿਆ। ਇਸ ਪਿਛੋਂ ਉਸਦਾ ਪੁਤਰ ਦੀਵਾਨ ਮੂਲਰਾਜ

ਮੂਲਜਾਰ ਨੇ ਨਵੇਂ ਰੈਜ਼ੀਡੈਂਟ ਫਰੈਡਰਿਕ ਕਰੀ ਨੂੰ ਅਸਤੀਫਾ ਘਲ ਦਿਤਾ। ਲਹੌਰ ਦਰਬਾਰ ਨੇ ਅਸਤੀਫ਼ਾ ਮਨਜ਼ੂਰ ਕਰਕੇ ਸ: ਕਾਹਨ ਸਿੰਘ

---

ਨੇ ਲਾਹੌਰ ਦੀ ਵਾਗ ਡੋਰ ਸੰਭਾਲੀ ਦੀਵਾਨ ਹੋਣ ਸਮੇਂ ਵੀ ਉਸ ਨੇ ਲਾਹੌਰਦਰਬਾਰ ਨੂੰ ਕੁਝ ਨਜ਼ਰਾਨਾ ਨਹੀਂ ਸੀ ਘਲਿਆ। ਇਕ ਸਾਲ ਮਗਰੋਂ ਦੀਵਾਨ ਨੇ ਲਾਹੌਰ ਦਰਬਾਰ ਨੂੰ ਖਰਾਜ ਦੇਣਾ ਬੰਦ ਕਰਕੇ ਮੁਲਤਾਨ ਨੂੰ ਅਜ਼ਾਦ ਸੂਬਾ ਕਰਾਰ ਦਿਤਾ। – ੧੮੪੫ ਈ:। ਵਿਚ ਖਾਲਸਾ ਫੌਜਾਂ ਨੇ ਖਰਾਜ ਦੀ ਵਸੂਲੀ ਖਾਤਰ ਮੁਲਤਾਨ ਪੁਰ ਚੜ੍ਹਾਈ ਕਰ ਦਿਤੀ। ਸਿਖ ਫੌਜਾਂ ਨੂੰ ਬੂਹੇ ਪੁਰ ਖੜੋਤਾ ਵੇਖ ਦੀਵਾਨ ਨੇ ਅਠਾਰਾਂ ਲਖ ਰੁਪਿਆ ਤੇ ਆਪਣੇ ਇਲਾਕੇ ਚੋਂ ਕੁਝ ਹਿਸਾ ਦੇਣਾ ਮੰਨ ਕੇ ਸਮਝੌਤਾ ਕਰ ਲਿਆ। ਇਨੀ ਦਿਨੀ ਹੀ ਸਿਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਸ਼ੁਰੂ ਹੋ ਗਈ। ਸੋ ਮੂਲਰਾਜ ਨੇ ਖਰਾਜ ਦੇਣੋਂ ਫਿਰ ਟਾਲ ਮਟੋਲਾ ਕਰ ਦਿਤਾ।

ਇਸ ਲੜਾਈ ਮਗਰੋਂ ਵੀ ਦੀਵਾਨ ਨੇ ਤਾਂ ਨਜ਼ਰਾਨਾ ਭੇਜਿਆ ਤੇ ਨਾਹੀ ਸਾਲਾਨਾ ਖਰਾਜ, ਉਨੀ ਦਿਨੀ ਮਿਸਰ ਲਾਲ ਸਿੰਘ ਵਜ਼ੀਰ ਸੀ। ਉਸ ਨੇ ਸਿਖ ਫੌਜਾਂ ਨੂੰ ਮੁਲਤਾਨ ਤੇ ਚੜ੍ਹਾਈ ਲਈ ਘਲ ਦਿਤਾ। ਮੂਲ ਰਾਜ ਦੀਆਂ ਫੌਜਾਂ ਹਾਰ ਗਈਆਂ ਕਿਹਾ ਜਾਂਦਾ ਹੈ ਕਿ ਅੰਗਰੇਜ਼ਾਂ ਦੀ ਹਲਾ ਸ਼ੇਰੀ ਪੁਰ ਹੀ ਦੀਵਾਨ ਮੂਲਰਾਜ ਨੇ ਟੈਕਸ ਦੇਣੋਂ ਇਨਕਾਰ ਕੀਤਾ ਸੀ। ਤਾਂ ਲਾਹੌਰ ਦਰਬਾਰ ਦੇ ਰੈਜ਼ੀਡੈਂਟ ਲਾਰੰਸ ਨੇ ਵਿਚ ਪੈਕੇ ਸਮਝੌਤਾ ਕਰਾ ਦਿਤਾ। ਇਸ ਸੁਲਹਨਾਮੇ ਅਨੁਸਾਰ ਪਿਛਲਾ ਬਕਾਇਆ, ਨਜਰਾਨਾ ਦੇਣ ਤੋਂ ਇਲਾਵਾ ਤੇ ਅਗੋਂ ਤੋਂ ਸਾਲਾਨਾ ਖਰਾਜ ੧੫੪੭੧੮੩ ਰੁਪਏ ਦੀ ਥਾਂ ੧੯੬੮੦੦੦ ਰੁਪਿਆ ਮੁਕਰਰ ਕੀਤਾ ਗਿਆ। ਕੁਝ ਦੇਰ ਪਿਛੋਂ ਦੀਵਾਨ ਨੇ ਮਹਿਸੂਸ ਕੀਤਾ ਕਿ ਉਹ ਇਤਨਾ ਰੁਪਿਆ ਲਾਹੌਰ ਦਰਬਾਰ ਨੂੰ ਨਹੀਂ ਦੇ ਸਕਦਾ ਸੋ ਨਵੰਬਰ ੧੮੪੭ ਈ: ਵਿਚ ਉਸ ਨੇ ਲਾਹੌਰ ਜਾਕੇ ਅਸਤੀਫਾ ਦੇ ਦਿਤਾ। ਉਦੋਂ ਦੇ ਰੈਜ਼ੀਡੈਂਟ ਲਾਰੰਸ ਨੇ ਬਤੇਰਾ ਸਮਝਾਇਆ ਕਿ ਇਸ ਔਹਦੇ ਨੂੰ ਨ ਛਡੋ, ਪਰ ਦੀਵਾਨ ਨੇ ਇਕ ਨ ਮੰਨੀ। ਉਹ ਨਵੀਆਂ ਸ਼ਰਤਾਂ ਨੂੰ ਬੇ-ਇਨਸਾਫ਼ੀ ਸਮਝਦਾ ਸੀ। ੬ ਮਾਰਚ ੧੮੪੮ ਨੂੰ ਨਵੇਂ ਰੇਜ਼ੀਡੈਂਟ ਫਰੈਡਰਿਕ ਕੇਰੀ ਨੇ ਲਾਹੌਰ ਦਰਬਾਰ ਦਾ ਚਾਰਜ ਲਿਆ। ਉਸਨੇ ਵੀ ਦੀਵਾਨ ਨੂੰ ਅਸਤੀਫੇ ਦੀ ਵਾਪਸੀ ਲਈ ਜ਼ੋਰ ਦਿਤਾ, ਪਰ ਉਹ ਨ ਮੰਨਿਆ। ਸੋ ਮਜਬੂਰਨ ਅਸਤੀਫਾ ਮੰਨਜ਼ੂਰ ਕਰਨਾ ਪਿਆ।

ਨੂੰ ਦੀਵਾਨ ਮੁਕੱਰਰ ਕਰਕੇ ਦੋ ਅੰਗਰੇਜ਼ਾਂ ਨਾਲ ਚਾਰਜ ਲੈਣ ਲਈ ਮੁਲਤਾਨ ਘਲਿਆ। ਹਿਸਾਬ ਕਿਤਾਬ ਦੇ ਕਾਗਜ਼ ਆਦ ਵੇਖਣ ਦੇ ਸਿਲ-ਸਿਲੇ ਵਿਚੋਂ ਕੁਝ ਮਤਭੇਦ ਹੋਇਆ, ਪਰ ਫਿਰ ਸਭ ਕੁਝ ਨਿਹਾਇਤ ਸਿਆਣਪ ਨਾਲ ਸੰਭਾਲ ਲਿਆ ਗਿਆ। ਇਹ ਸਾਰੀ ਗਲ ਬਾਤ ਬਿਲਕੁਲ ਮਿਤ੍ਰਾਨਾ ਤ੍ਰੀਕੇ ਨਾਲ ਖਤਮ ਹੋਈ, ਤੇ ਦੀਵਾਨ ਨੇ ਕਿਲੇ ਦੀਆਂ ਚਾਬੀਆਂ ਸ: ਕਾਹਨ ਸਿੰਘ ਤੇ ਉਸਦੇ ਸਾਥੀਆਂ ਦੇ ਹਵਾਲੇ ਕਰ ਦਿਤੀਆਂ। ਕਿਲ੍ਹੇ ਦੇ ਦਰਵਾਜ਼ੇ ਪੁਰ ਨਵੇਂ ਦੀਵਾਨ ਦੀ ਪਲਟਨ ਖੜੀ ਕਰ ਦਿਤੀ ਗਈ। ਇਹ ਸਭ ਕੰਮ ਕਰਨ ਪਿਛੋਂ ਮੂਲਰਾਜ ਤੇ ਉਸਦੇ ਸਾਥੀ ਅੰਗਰੇਜ਼ ਕਿਲਿਓਂ ਆਪਣੇ ਡੇਰੇ ਵਲ ਤੁਰ ਪਏ। ਦੀਵਾਨ ਮੂਲਰਾਜ ਵੀ ਉਹਨਾਂ ਨਾਲ ਹੀ ਸੀ। ਕਿਲਿਉਂ ਬਾਹਿਰ ਨਿਕਲਦਿਆਂ ਹੀ ਕਿਸੇ ਨੇ ਦੋਹਾਂ *ਅੰਗਰੇਜ਼ਾਂ ਨੂੰ ਸਖਤ ਜ਼ਖਮੀ ਕਰ ਦਿਤਾ। ਦੋਵੇਂ ਹਮਲਾਆਵਰ ਨਠ ਗਏ, ਤੇ ਦੋਹਾਂ ਅੰਗਰੇਜ਼ਾਂ ਤੇ ਦੀਵਾਨ ਕਾਹਨ ਸਿੰਘ ਨੂੰ ਮੂਲਰਾਜ ਦੇ ਸਾਲੇ ਨੇ ਆਪਣੀ ਹਿਫ਼ਾਜ਼ਤ ਵਿਚ ਡੇਰੇ ਪੁਚਾਇਆ।

ਸਿਖ ਫੌਜੀ ਅਗੇ ਹੀ ਅੰਗਰੇਜ਼ਾਂ ਦੇ ਪੰਜਾਬ ਵਿਚ ਵਧ ਰਹੇ ਅਧਿਕਾਰ ਤੋਂ ਚਿੜੇ ਹੋਏ ਸਨ, ਇਸ ਖਬਰ ਨਾਲ ਚਿਰਾਂ ਦੀ ਧੁਖ ਰਹੀ ਅਗ

---

* ਬਾਬਾ ਸ਼ਾਮ ਸਿੰਘ ਆਸਲਾ ਪਿੰਡ ਦਾ ਵਸਨੀਕ ਸੀ। ਉਸ ਨੇ ਮੁਲਤਾਨ ਲੜਾਈ ਵਿਚ ਹਿਸਾ ਲਿਆ ਸੀ। ਉਸ ਦਾ ਬਿਆਨ ਹੈ, ਕਿ ਜਦ ਅੰਗਰੇਜ਼ ਕਿਲ੍ਹੇ ਦਾ ਚਾਰਜ ਲੈਣ ਮੁਲਤਾਨ ਆਏ, ਤਾਂ ਕਿਲ੍ਹੇ ਦੀ ਮਜ਼ਬੂਤੀ ਵੇਖਕੇ ਕਹਿਣ ਲਗੇ – "ਓਹ ਕਿਨਾਂ ਬੁਜ਼ਦਿਲ ਆਦਮੀ ਹੈ, ਜਿਹੜਾ ਇਨਾ ਤਕੜਾ ਕਿਲ੍ਹਾ ਪਾਸ ਹੋਣ ਦੇ ਬਾਵਜੂਦ ਬਿਨਾਂ ਲੜਾਈ ਤੋਂ ਕਿਲਾ ਛਡ ਦੇਵੇ, ਇਹ ਗਲ ਪਾਸ ਖੜੋਤੇ ਇਕ ਨਿਹੰਗ ਸਿੰਘ ਨੇ ਸੁਣੀ। ਉਹ ਨ ਸਹਾਰ ਸਕਿਆ ਤੇ ਮੁੜਕੇ ਬਾਹਿਰ ਆਉਂਦਿਆਂ ਹੀ ਦੋਹਾਂ ਅੰਗਰੇਜ਼ਾਂ ਨੂੰ ਡਿਉੜੀ ਵਿਚ ਜ਼ਖਮੀ ਕਰ ਦਿਤਾ (ਫੁਲਵਾੜੀ ਇਤਹਾਸ ਨੰਬਰ ਸਫਾ ੨੪੧)

ਭੜਕ ਉਠੀ ਤੇ *ਇਸਤਰਾਂ ਮੁਲਤਾਨ ਦੀ ਬਗਾਵਤ ਸ਼ੁਰੂ ਹੋ ਗਈ। ਮੂਲਰਾਜ ਇਸ ਬਗਾਵਤ ਵਿਚ ਸ਼ਾਮਲ ਹੋਣਾ ਨਹੀਂ ਸੀ ਚਹੁੰਦਾ ਤੇ ਉਸਦੇ ਸਾਲੇ ਰੰਗਰਾਮ ਨੇ ਉਸਨੂੰ ਅੰਗਰੇਜ਼ਾਂ ਨਾਲ ਮਿਲ ਜਾਣ ਲਈ ਜ਼ੋਰ ਵੀ ਦਿਤਾ ਸੀ। ਜਿਸ ਲਈ ਉਹ ਤਿਆਰ ਹੋ ਗਿਆ ਸੀ, ਪਰ ਜਦ ਇਸ ਗਲ ਦੀ ਇਤਲਾਹ ਸਿਖ ਫੌਜਾਂ ਨੂੰ ਮਿਲੀ, ਤਾਂ ਕਿਸੇ ਮਨਚਲੇ ਸਿਪਾਹੀ ਨੇ ਰੰਗਰਾਮ ਨੂੰ ਘਾਇਲ ਕਰ ਦਿਤਾ। ਅਖੀਰ ਮਜਬੂਰ ਹੋ ਕੇ ਮੂਲਰਾਜ ਨੂੰ ਬਾਗੀ ਫੌਜਾਂ ਨਾਲ ਮਿਲਣਾ ਪਿਆ। ਦੂਜੇ ਦਿਨ ਸਵੇਰੇ ਹੀ ਅੰਗਰੇਜ਼ੀ ਫੌਜਾਂ ਪੁਰ ਗੋਲਾ ਬਾਰੀ ਸ਼ੁਰੂ ਹੋ ਗਈ। ਕਾਹਨ ਸਿੰਘ ਤੇ ਉਸਦੇ ਦੋਵੇਂ ਪੁਤ੍ਰ ਬਾਗੀ ਫੌਜਾਂ ਨੇ ਗਰਿਫਤਾਰ ਕਰ ਲਏ।

ਇਸ ਖਬਰ ਦੇ ਫੈਲ ਜਾਣ ਨਾਲ ਮੁਲਤਾਨ ਵਿਚ ਅੰਗਰੇਜ਼ਾਂ ਦੇ ਮਾਤਹਿਤ ਰਖੀਆਂ ਸਿਖ ਫੌਜਾਂ ਵੀ ਮੂਲਰਾਜ ਨਾਲ ਜਾ ਮਿਲੀਆਂ, ਤੇ ਮਸਾਂ ਤੀਹ ਕੁ ਸਿਪਾਹੀ ਅੰਗਰੇਜ਼ਾਂ ਪਾਸ ਬਾਕੀ ਰਹਿ ਗਏ।

---

*ਕਈ ਇਤਹਾਸਕਾਰਾਂ ਦਾ ਖਿਆਲ ਹੈ, ਕਿ ਮੁਲਤਾਨ ਦੀ ਬਗਾਵਤ ਕਿਸੇ ਸਾਜ਼ਸ਼ ਦਾ ਸਿਟਾ ਸੀ, ਤੇ ਇਸਦਾ ਸਰਗਨਾ ਦੀਵਾਨ ਮੂਲਰਾਜ ਸੀ, ਪਰ ਇਹ ਠੀਕ ਨਹੀਂ ਜਾਪਦਾ। ਦੀਵਾਨ ਮੂਲਰਾਜ ਦਾ ਅਸਤੀਫ਼ੇ ਲਈ ਬਾਰ ਬਾਰ ਜ਼ੋਰ ਦੇਣਾ ਤੇ ਰੈਜ਼ੀਡੈਂਟ ਵਲੋਂ ਮੁੜ ਬਹਾਲੀ ਲਈ ਯਤਨ ਕਰਨ ਹੇਠਾਂ ਕੋਈ ਡੂੰਘੀ ਸਾਜ਼ਸ਼ ਨਹੀਂ ਹੋ ਸਕਦੀ। ਸਗੋਂ ਦਿਨਾਂ ਦੇ ਅੰਗਰੇਜ਼ਾਂ ਦਾ ਕਤਲ ਇਕ ਬਿਲਕੁਲ ਅਚਾਨਕ ਹੋਇਆ ਵਾਕਿਆ ਹੈ, ਜਿਸ ਦੀ ਪੁਸ਼ਟੀ ਲਈ ਅਸੀ ਸ: ਮਾਨ ਸਿੰਘ ਜੀ ਬੀ: ਏ: ਐਲ: ਐਲ: ਬੀ: ਦੇ ਪਿਤਾ ਸ: ਨੰਦ ਸਿੰਘ ਤੇ ਤਾਇਆ ਸ: ਠਾਕਾ ਸਿੰਘ ਜੀ ਦੀ ਗਵਾਹੀ ਪੇਸ਼ ਕਰਦੇ ਹਾਂ। ਚੂੰਕਿ ਇਹ ਵਾਕਿਆ ਇਨ੍ਹਾਂ ਦਿਨਾਂ ਦਾ ਹੈ ਜਦੋਂ ਇਹ ਦੋਵੇਂ ਸ: ਸ਼ੇਰ ਸਿੰਘ ਦੀਆਂ ਫੌਜਾਂ ਵਿਚ ਮੁਲਾਜ਼ਮ ਸਨ, ਇਸ ਲਈ ਇਨ੍ਹਾਂ ਦਾ ਬਿਆਨ ਸਚਾ ਕਰਾਰ ਦਿਤਾ ਜਾ ਸਕਦਾ ਹੈ।—

"ਪੰਜਾਬ ਵਿਚ ਸਿਖਾਂ ਦੀ ਦਿਨ ਬਦਿਨ ਤਾਕਤ ਘਟਦੀ ਜਾ ਰਹੀ ਸੀ, ਤੇ ਅੰਗਰੇਜ਼ ਸਭ ਅਧਕਾਰ ਹੌਲੀ ਹੌਲੀ ਆਪਣੇ ਹਥਾਂ ਵਿਚ ਲੈ ਰਹੇ ਸਨ, ਜਿਸ ਕਰਕੇ ਆਮ ਸਿਖ ਜੰਨਤਾ ਤੇ ਫੌਜਾਂ ਵਿਚ ਅੰਗਰੇਜ਼ਾਂ ਬਾਰੇ ਨਫ਼ਰਤ ਫੈਲਦੀ ਜਾ ਰਹੀ ਸੀ। ਡੇਰਾ ਇਸਮਾਈਲ ਖਾਂ

ਮੁਲਤਾਨ ਦੀ ਲੜਾਈ।

ਦੋਹਾਂ ਘਾਇਲ ਅੰਗਰੇਜ਼ਾਂ ਨੇ ਬੜੀ ਔਖਿਆਈ ਨਾਲ – ਬੰਨੂੰ – ਮੇਜਰ ਐਡਵਰਡਜ਼ ਵਲ ਚਿਠੀ ਭੇਜ ਕੇ ਮਦਦ ਲਈ ਪ੍ਰਾਰਥਨਾ ਕੀਤੀ। ਮੇਜਰ ਆਪਣੇ ਨਾਲ ਦੋ ਤੋਪਾਂ, ੨੦ ਗੋਲੰਦਾਜ਼, ੧੨੦੦ ਪੈਦਲ ਤੇ ੩੫੦ ਘੋੜਸਵਾਰ ਲੈ ਕੇ ਮੁਲਤਾਨ ਵਲ ਤੁਰ ਪਿਆ। ਉਸ ਨੇ ਇਸ ਬਗਾਵਤ ਦੀ ਇਤਲਾਹ ਲਾਹੌਰ ਰੈਜ਼ੀਡੈਂਟ ਨੂੰ ਭੇਜ ਦਿਤੀ ਤੇ ਨਾਲ ਹੀ ਲਿਖਿਆ ਕਿ ਬਾਗੀਆਂ ਨਾਲ ਪਹਾੜੀ ਲੋਕ ਵੀ ਰਲ ਗਏ ਹਨ। ਤੇ ਮੁਆਮਲਾ ਬੜਾ ਨਾਜ਼ਕ ਹੋ ਗਿਆ ਹੈ।

ਲਾਹੌਰ ਕੌਂਸਲ ਦੇ ਇਜਲਾਸ ਵਿਚ ਸਿਖ ਸਰਦਾਰਾਂ ਨੇ ਰੈਜ਼ੀਡੈਂਟ ਨੂੰ ਸਾਫ ਕਹਿ ਦਿਤਾ ਕਿ ਇਸ ਬਗ਼ਾਵਤ ਨੂੰ ਦਬਾਣ ਲਈ ਸਿਖ ਫੌਜਾਂ ਨਾ ਭੇਜੀਆਂ ਜਾਣ ਕਿਉਂਕਿ ਇਕ ਤਾਂ ਉਹ ਸਿਖਾਂ ਪੁਰ ਵਾਰ ਨਹੀਂ ਕਰਨਗੀਆਂ,

---

* ਫੌਜੀ ਸਿਖਾਂ ਵਿਚ ਤਾਂ ਉਨੀ ਦਿਨੀਂ ਸਖਤ ਜੋਸ਼ ਫੈਲਿਆ ਹੋਇਆ ਸੀ, ਉਹ ਚਹੁੰਦੇ ਸਨ, ਕਿ ਪੰਜਾਬ ਦੁਬਾਰਾ ਪਹਿਲਾਂ ਵਾਂਗ ਸਿਖ ਸਵਤੰਤ੍ਰ ਰਾਜ ਸਮਝਿਆ ਜਾਵੇ। ਇਨ੍ਹੀਂ ਦਿਨੀ ਦੋ'ਹ ਨਿਹੰਗ ਸਿੰਘਾਂ ਵਿਚ ਪੰਜਾਬ ਦੀ ਮੌਜੂਦਾ ਦਸ਼ਾ ਬਾਰੇ ਗਲਾਂ ਚਲ ਰਹੀਆਂ ਸਨ, ਤਾਂ ਇਕ ਨੇ ਬੜੇ ਤੈਸ਼ ਵਿਚ ਆ ਕੇ ਕਿਹਾ "ਅੰਗਰੇਜ਼ ਲਾਹੌਰ ਦਰਬਾਰ ਵਿਚ ਆ ਵੜੇ ਹਨ, ਮੈਂ ਤਾਂ ਜਿਸ ਫਰੰਗੀ ਨੂੰ ਪਹਿਲਾਂ ਵੇਖਾਂਗਾ, ਉਸ ਨੂੰ ਗੋਲੀ ਨਾਲ ਉਡਾ ਦਿਆਂਗਾ।" ਦੂਜਾ ਬੋਲਿਆ, "ਤੂੰ ਤਾਂ ਦੂਰੋਂ ਨਿਸ਼ਾਨਾ ਬੰਨ੍ਹਦਾ ਰਹੇਂਗਾ, ਤੇ ਮੈਂ ਪਾਸ ਜਾਕੇ ਉਸਦਾ ਸਿਰ ਵਢ ਲਿਆਂਵਾਂਗਾ।" ਇਹ ਪ੍ਰਣ ਕਰਕੇ ਅਰਦਾਸਾ ਸੋਧ ਦੋਵੇਂ ਨਿਹੰਗ ਸਿੰਘ ਕਮਰ ਕਸੇ ਕਰ ਮੁਲਤਾਨ ਵਲ ਤੁਰ ਪਏ, ਤੇ ਐਨ ਉਸ ਵੇਲੇ ਕਿਲ੍ਹੇ ਪਾਸ ਪਹੁੰਚੇ, ਜਦ ਦੋਵੇਂ ਅੰਗਰੇਜ਼ ਕਾਹਨ ਸਿੰਘ ਤੇ ਮੂਲਰਾਜ ਨਾਲ ਕਿਲਿਓਂ ਬਾਹਰ ਨਿਕਲ ਰਹੇ ਸਨ। ਇਕ ਨਿਹੰਗ ਨੇ ਇਕ ਅੰਗਰੇਜ਼ ਤੇ ਗੋਲੀ ਦਾਗ਼ ਦਿਤੀ ਤੇ ਦੂਜੇ ਨੇ ਤਲਵਾਰ ਦੇ ਵਾਰ ਨਾਲ ਦੂਜੇ ਅੰਗਰੇਜ਼ ਨੂੰ ਢੇਰ ਕਰ ਦਿਤਾ। ਇਹ ਦੋਵੇਂ ਨ ਤਾਂ ਕਿਸੇ ਸਾਜ਼ਸ਼ ਵਿਚ ਸ਼ਾਮਲ ਸਨ, ਤੇ ਨ ਹੀ ਮੂਲਰਾਜ ਦੇ ਆਦਮੀ ਸਨ ਇਸ ਲਈ ਇਸ ਕਤਲ ਦਾ ਭਾਗੀ ਮੂਲ ਰਾਜ ਨੂੰ ਸਮਝਣਾ ਠੀਕ ਨਹੀਂ।"

ਤੇ ਦੂਜਾ ਅੰਗਰੇਜ਼ਾਂ ਵਿਰੁਧ ਇਨਾਂ ਲੋਕਾਂ ਵਿਚ ਕਾਫ਼ੀ ਜੋਸ਼ ਹੋਣ ਕਰਕੇ ਦੀਵਾਨ ਮੂਲਰਾਜ ਨਾਲ ਮਿਲ ਜਾਣ ਦਾ ਵੀ ਡਰ ਹੈ, ਪਰ ਰੈਜ਼ੀਡੈਂਟ ਨੇ ਇਹ ਗਲ ਬਿਲਕੁਲ ਨ ਮੰਨੀ ਤੇ ਸਿਖ ਫੌਜਾਂ ਨੂੰ ਮੁਲਤਾਨ ਤੇ ਚੜ੍ਹਾਈ ਲਈ ਹੁਕਮ ਦੇ ਦਿਤਾ*।ਇਧਰ ਮੇਜਰ ਐਡਵਡਰਜ਼ ਡੇਰਾ ਗ਼ਾਜ਼ੀ ਖਾਨ ਵਿਚ ਦੀਆਂ ਫੌਜਾਂ ਦੀ ਮਦਦ ਨਾਲ ਮੁਲਤਾਨ ਵਲ ਵਧਿਆ। ਐਡਵਰਡਜ਼ ਦੀਆਂ ਫੌਜਾਂ ਨਾਲ ਸੁਬਾਨ ਖਾਂ ਦੀਆਂ ਫੌਜਾਂ ਤੇ ਤੋਪਾਂ ਵੀ ਸਹਾਇਤਾ ਲਈ ਆਣ ਰਲੀਆਂ।

ਗਿਆਰਾਂ ਮਈ ੧੮੪੮ ਨੂੰ ਬਾਹਰੀ ਫੌਜਾਂ ਦੀ ਇਹ ਤਿਆਰੀ ਵੇਖ ਮੰਗਰੋਟਾ ਦਾ ਕਿਲ੍ਹਾ ਬਿਨਾਂ ਲੜਾਈ ਅੰਗਰੇਜ਼ਾਂ ਦੇ ਹਥ ਆ ਗਿਆ। ਕੁਝ ਦਿਨਾਂ ਪਿਛੋਂ ਬਹਾਵਲ ਪੁਰ ਦੇ ਨਵਾਬ ਨੇ ਵੀ ਮੇਜਰ ਐਡਵਰਡਜ਼ ਦੀ ਅਰਜ਼ ਕਰਨ ਤੇ ਫ਼ੌਜੀ ਮਦਦ ਘਲ ਦਿਤੀ। ਨਵਾਬ ਬਹਾਵਲ ਪੁਰ ਨੂੰ ਵੇਖ ਹੋਰ ਵੀ ਕਈ ਜ਼ਿਮੀਂਦਾਰਾਂ ਤੇ ਜਾਗੀਰਦਾਰਾਂ ਨੇ ਆਪਣੀ ਫੌਜ ਭੇਜਣੀ ਸ਼ੁਰੂ ਕਰ ਦਿਤੀ।

---

*ਜੇ ਰੈਜ਼ੀਡੈਂਟ ਸਿਖ ਸਰਦਾਰਾਂ ਦਾ ਕਿਹਾ ਮੰਨ ਕੇ ਅੰਗਰੇਜ਼ ਫੌਜਾਂ ਨੂੰ ਅਰੰਭ ਵਿਚ ਹੀ ਮੁਲਤਾਨ ਦੀ ਬਗਾਵਤ ਦਬਾਣ ਭੇਜ ਦੇਂਦਾ, ਜਾਂ ਆਪ ਸਿਖ ਫੌਜਾਂ ਨਾਲ ਬਗਾਵਤ ਦਬਾਣ ਦਾ ਯਤਨ ਕਰਦਾ ਤਾਂ ਕੰਮ ਏਨਾ ਮੁਸ਼ਕਿਲ ਨਹੀਂ ਸੀ। ਪਰ ਰੈਜ਼ੀਡੈਂਟ ਕੈਰੀ–ਕਮਾਂਡਰ ਗਫ਼ ਦੀ ਇਹ ਇਕ ਡੂੰਘੀ ਸਾਜਸ਼ ਸੀ। ਇਹ ਚਾਹੁੰਦੇ ਸਨ, ਕਿ ਬਗਾਵਤ ਸਾਰੇ ਸੂਬੇ ਵਿਚ ਚੰਗੀ ਤਰਾਂ ਫੈਲ ਜਾਵੇ ਤਾਂ ਅੰਗਰੇਜ਼ ਆਪਣੀ ਤਕੜੀ ਤਾਕਤ ਲੈਕੇ ਇਸਨੂੰ ਦਬਾਣ ਪਿਛੋਂ ਪੰਜਾਬ ਨੂੰ ਪੂਰੀ ਤਰਾਂ ਆਪਣੇ ਕਬਜ਼ੇ ਵਿਚ ਲੈ ਸਕਣ। ਮੇਜਰ ਏਬਾਨਸਵੈਲ ਨੇ ਸਾਫ਼ ਕਿਹਾ ਸੀ (ਵੇਖੋ ਐਲ: ਟਰਾਟਰਜ਼ ਹਿਸਟਰੀ ਆਫ਼ ਇੰਡੀਆ ਪਹਿਲੀ ਪੋਥੀ ਸਫਾ ੧੩੪) ਕਿ "ਜੇ ਇਹ ਦੇਰੀ ਇਸ ਨੀਯਤ ਨਾਲ ਕੀਤੀ ਗਈ ਹੈ, (ਜਿਹੜੀ ਕਿ ਸਾਫ਼ ਜ਼ਾਹਿਰ ਹੈ) ਕਿ ਇਸ ਤਰਾਂ ਸਾਰੇ ਪੰਜਾਬ ਵਿਚ ਬਦ-ਅਮਨੀ ਫੈਲ ਜਾਣ ਨਾਲ ਸਾਰੇ ਸੂਬੇ ਨੂੰ ਅੰਗਰੇਜ਼ੀ ਹਕੂਮਤ ਜ਼ਬਤ ਕਰ ਸਕੇਗੀ ਤਾਂ ਮੈਂ ਇਸ ਚਾਲ ਨੂੰ ਘਿਰਣਾ ਯੋਗ ਤੇ ਭਾਰੀ ਕਲੰਕਤ ਕਹਾਂਗਾ।"

੧੮ ਜੂਨ ੧੮੪੮ ਕਨੇਰੀ ਦੇ ਮੈਦਾਨ ਤੇ ਲੜਾਈ ਸ਼ੁਰੂ ਹੋਈ। ਨਵਾਬ ਦੀਆਂ ਫੌਜਾਂ ਕਾਮਯਾਬ ਨ ਹੋਈਆਂ, ਜਿਸ ਕਰਕੇ ਮੇਜਰ ਨੂੰ ਕੋਰਟਲੈਂਡ ਤੋਂ ਹੋਰ ਮਦਦ ਲੈਣੀ ਪਈ। ਇਸ ਲੜਾਈ ਵਿਚ ਮੇਜਰ ਐਡਵਰਡਜ਼ ਦੇ ਪੈਰ ਉਖੜ ਗਏ। ਫੌਜਾਂ ਮੈਦਾਨ ਛਡਣ ਹੀ ਵਾਲੀਆਂ ਸਨ ਕਿ ਇਹਨਾਂ ਨੂੰ ਹੋਰ ਮਦਦ ਆ ਪੁਜੀ, ਜਿਸ ਕਾਰਣ ਇਸ ਮੈਦਾਨ ਵਿਚ ਮੂਲਰਾਜ ਨੂੰ ਪਿਛੇ ਹਟਣਾ ਪਿਆ।

ਇਸ ਪਿਛੋਂ ਮੁਲਤਾਨ ਤੋਂ ਅਠ ਮੀਲ ਦੇ ਫ਼ਾਸਲੇ ਪਰ ਸੂਰਜ ਖੰਡ ਦੇ ਕਰੀਬ ਦੋਹਾਂ ਦਾ ਸਾਹਮਣਾ ਹੋਇਆ।ਮੇਜਰ ਐਡਵਰਡਜ਼ ਨੂੰ ਹੁਣਤਕ ਕਾਫ਼ੀ ਮਦਦਅਗੋਂ ਪਿਛੋਂ ਮਿਲ ਗਈ ਸੀ,ਤੇਲਾਹੋਰ ਦਰਬਾਰ ਵਲੋਂ ਇਮਾਮਉਦੀਨ ਵੀ ਚਾਰ ਹਜ਼ਾਰ ਦੀ ਫੌਜ ਲੈ ਕੇ ਆ ਪੁਜਾ। ਇਸ ਨਾਲ ਮੇਜਰ ਦੀ ਫੌਜੀ ਤਾਕਤ ਅਠਾਰਾਂ ਹਜ਼ਾਰ ਤੇ ੨੨ ਤੋਪਾਂ ਤਕ ਪਹੁੰਚ ਗਈ, ਜਿਸਦੇ ਮੁਕਾਬਲੇ ਤੇ ਮੂਲਰਾਜ ਪਾਸ ਸਿਰਫ਼ ੧੧੦੦੦ ਫੌਜ ਸੀ। ਮੂਲਰਾਜ ਦੀਆਂ ਫ਼ੌਜਾਂ ਨੇ ਬੜੀ ਜਾਨ ਹੂਲਵੀਂ ਲੜਾਈ ਲੜੀ, ਤੇ, ਅੰਗਰੇਜ਼ੀ ਫੌਜਾਂ ਦੇ ਪੈਰ ਉਖੜਨ ਹੀ ਵਾਲੇ ਸਨ, ਜਿਸ ਕਰਕੇ ਉਸਨੂੰ ਹੇਠ ਉਤਰ ਕੇ ਘੋੜੇ ਪੁਰ ਸਵਾਰ ਹੋਣਾ ਪਿਆ। ਫੌਜਾਂ ਨੇ ਆਪਣੇ ਸਨਾਪਤਿ ਦਾ ਹਾਥੀ ਵੇਖਕੇ ਸਮਝਿਆ ਕਿ ਮੂਲਰਾਜ ਮਾਰਿਆ ਗਿਆ ਹੈ। ਸੋ ਹਫੜਾ ਦਫੜੀ ਮਚ ਗਈ, ਤੇ ਫੌਜਾਂ ਨਠ ਤੁਰੀਆਂ। ਅੰਤ ਮੂਲ ਰਾਜ ਲਚਾਰ ਹੋ ਮੈਦਾਨ ਖਾਲੀ ਛਡ ਮੁਲਤਾਨ ਦੇ ਕਿਲੇ ਵਿਚ ਦਾਖ਼ਲ ਹੋ ਗਿਆ।

ਦੋਹਾਂ ਤਿੰਨਾਂ ਮੈਦਾਨਾਂ ਵਿਚ ਬੁਰੀ ਤਰਾਂ ਮੁਲਤਾਨੀ ਫੌਜਾਂ ਨੂੰ ਹਰਾਇਆ ਗਿਆ ਸੀ, ਜੇ ਉਸੇ ਵੇਲੇ ਫੌਜਾਂ ਕਿਲ੍ਹੇ ਤੇ ਚੜ੍ਹਾਈ ਕਰ ਦੇਂਦੀਆਂ, ਤਾਂ ਬੜੀ ਛੇਤੀ ਇਸ ਬਗ਼ਾਵਤ ਨੂੰ ਦਬਾਇਆ ਜਾ ਸਕਦਾ ਸੀ ਪਰ ਅੰਗਰੇਜ਼ਾਂ ਦੀ ਗੂੜ੍ਹੀ ਚਾਲਇਹ ਸੀਕਿ ਇਹ ਬਗਾਵਤ ਇਤਨੀ ਵਡੀ ਹੋ ਜਾਵੇ,ਜਿਸਨੂੰ ਦਬਾਕੇਸਾਰੇ

ਪੰਜਾਬ ਨੂੰ ਕੰਪਨੀ ਦੇ ਹਵਾਲੇ ਕੀਤਾ ਜਾ ਸਕੇ* ਇਸ ਦੇਰੀ ਕਾਰਨ ਮੂਲਰਾਜ ਨੂੰ ਕਿਲੇ ਨੂੰ ਵਧੇਰੇ ਮਜ਼ਬੂਤ ਕਰਨ ਤੇ ਬਗਾਵਤ ਨੂੰ ਹੋਰ ਦੀ ਹਵਾ ਲਵਾਣ ਦਾ ਮੌਕਾ ਮਿਲ ਗਿਆ।

ਅੰਗਰੇਜ਼ਾਂ ਦੀ ਇਸ ਦੇਰੀ ਕਾਰਨ ਤੇ ਕੁਝ ਅਗੇ ਦਸੇ ਕਾਰਨਾਂ ਕਰਕੇ ਇਹ ਨਿਕੀ ਜੇਹੀ ਅਗ ਸਾਰੇ ਪੰਜਾਬ ਵਿਚ ਭੜਕ ਉਠੀ ਤੇ ਅਖੀਰ ਇਸੇ ਦੀਆਂ ਲਾਟਾਂ ਸਿਖਾਂ ਦੀ ਦੂਜੀ ਲੜਾਈ ਦੀ ਸ਼ਕਲ ਵਿਚ ਸਾਹਮਣੇ ਆਈਆਂ।

---

"Sir John Login and Maharaja Daleep Singh"
ਸਫਾ ੧੧੭

# ਸਤਵਾਂ ਕਾਂਡ

## ਮਹਾਰਾਣੀ ਤੇ ਹੋਰ ਬਿਪਤਾ

ਮਹਾਰਾਣੀ ਜਿੰਦਾਂ ਸ਼ੇਖੂਪੁਰੇ ਦੇ ਕਿਲੇ ਵਿਚ ਮੁਸੀਬਤ ਦੇ ਦਿਨ ਪੂਰੇ ਕਰ ਰਹੀ ਸੀ। ਨਵੇਂ ਰੇਜ਼ੀਡੈਂਟ ਦੇ ਆਉਣ ਨਾਲ ਉਸਦੇ ਰਾਹ ਵਿਚ ਹੋਰ ਰੁਕਾਵਟਾਂ ਪੈਦਾ ਕੀਤੀਆਂ ਗਈਆਂ। ਰੇਜ਼ੀਡੈਂਟ ਨੇ ਆਪਣੇ ਖਾਸ ਹੁਕਮ ਅਨੁਸਾਰ ਕਿਲੇ ਦੇ ਪਹਿਰੇਦਾਰਾਂ ਨੂੰ ਵੀ ਮਹਾਰਾਣੀ ਨਾਲ ਮਿਲਣ ਤੋਂ ਰੋਕ ਦਿਤਾ ਗਿਆ। ਮਹਾਰਾਣੀ ਕਿਲੇ ਦੇ ਰਾਖੇ ਦੀ ਆਗਿਆ ਬਿਨਾ ਕਿਸੇ ਨਾਲ ਚਿਠੀ ਪਤ੍ਰ ਵੀ ਨਹੀਂ ਸੀ ਕਰ ਸਕਦੀ। ਰੇਜ਼ੀਡੈਂਟ ਪਾਸ ਰਪੋਟ ਪਹੁੰਚੀ ਕਿ ਮਿਸਰ ਲਾਲ ਸਿੰਘ ਦਾ ਆਦਮੀ ਗੁਪਤ ਤਰੀਕੇ ਨਾਲ ਮਹਾ-ਰਾਣੀ ਨੂੰ ਕਿਲ੍ਹੇ ਵਿਚ ਮਿਲਿਆ ਹੈ, ਸੋ ਪੁਰਾਣੇ ਸਭ ਨੌਕਰ ਹਟਾ ਦਿਤੇ ਗਏ, ਤੇ ਮਹਾਰਾਣੀ ਦੇ ਵੈਰੀ ਨੌਕਰ ਕਿਲ੍ਹੇ ਦੀ ਹਿਫ਼ਾਜ਼ਤ ਲਈ ਰਖੇ ਗਏ।

ਮਹਾਰਾਣੀ ਜਦ ਬਹੁਤ ਦੁਖੀ ਹੋਈ, ਤਾਂ ਉਸਨੇ ਆਪਣੇ ਵਕੀਲ

ਜੀਵਨ ਸਿੰਘ ਨੂੰ ਦੋ ਫਰਵਰੀ ੧੮੪੯ ਨੇ ਕਲਕਤੇ ਲਾਰਡ ਡਲਹੌਜ਼ੀ ਦੀ ਮੁਲਾਕਾਤ ਲਈ ਭੇਜਿਆ। ਜੀਵਨ ਸਿੰਘ ਨੇ ਆਪਣੇ ਆਪ ਨੂੰ ਮਹਾਰਾਣੀ ਦਾ ਵਕੀਲ ਦਸਕੇ ਬਿਨੇ ਕੀਤੀ, ਕਿ "ਮਹਾਰਾਣੀ ਸ਼ੇਖ਼ੂਪੁਰੇ ਦੇ ਸਾਧਾਰਣ ਕਿਲ੍ਹੇ ਵਿਚ ਡਾਢੀ ਔਖੀ ਹੈ। ਉਸ ਨਾਲ ਆਮ ਕੈਦੀਆਂ ਵਰਗਾ ਸਲੂਕ ਕੀਤਾ ਜਾਂਦਾ ਹੈ। ਖਾਣ ਪੀਣ ਦੀਆਂ ਚੀਜ਼ਾਂ ਵੀ ਉਸਦੀ ਮਰਜ਼ੀ ਦੀਆਂ ਨਹੀਂ ਮਿਲ ਸਕਦੀਆਂ। ਉਸਦੀ ਹਿਫ਼ਾਜ਼ਤ ਉਹਨਾਂ ਲੋਕਾਂ ਦੇ ਹਵਾਲੇ ਕੀਤੀ ਗਈ ਹੈ, ਜਿਨਾਂ ਤੋਂ ਬਚਣ ਲਈ ਉਸਨੇ ਅੰਗਰੇਜ਼ਾਂ ਦੀ ਸ਼ਰਣ ਲਈ ਸੀ। ਸੋ ਮਹਾਰਾਣੀ ਲਈ ਸਹੂਲਤਾਂ ਪੈਦਾ ਕਰਕੇ ਉਸ ਨੂੰ ਮੌਜੂਦਾ ਬਿਪਤਾ ਤੋਂ ਬਚਾਇਆ ਜਾਵੇ।"

ਲਾਰਡ ਡਲਹੌਜ਼ੀ ਨੇ ਪਹਿਲਾਂ ਤਾਂ ਜੀਵਨ ਸਿੰਘ ਨੂੰ ਵਕੀਲ ਮੰਨਣੇ ਹੀ ਇਨਕਾਰ ਕਰ ਦਿੱਤਾ, ਤੇ ਫਿਰ ਕਿਹਾ ਕਿ ਮਹਾਰਾਣੀ ਆਪਣੇ ਆਪ ਨੂੰ ਮ: ਰਣਜੀਤ ਸਿੰਘ ਦੀ ਵਿਧਵਾ ਤੇ ਮੌਜੂਦਾ ਮਹਾਰਾਜੇ ਦੀ ਮਾਂ ਦਸਕੇ ਰਿਆਇਤਾਂ ਲੈਣਾ ਚਾਹੁੰਦੀ ਹੈ, ਸੋ ਇਸ ਬਾਰੇ ਕੋਈ ਰਿਆਇਤ ਨਹੀਂ ਦਿਤੀ ਜਾ ਸਕਦੀ।" ਅਖ਼ੀਰ ਜੀਵਣ ਸਿੰਘ ਨੂੰ ਖ਼ਾਲੀ ਹਥ ਵਾਪਸ ਮੁੜਨਾ ਪਿਆ। ਇਸ ਬਿਨੇ ਦਾ ਛੇਤੀ ਹੀ ਨਤੀਜਾ ਨਿਕਲ ਆਇਆ, ਕਿ ਮਹਾਰਾਣੀ ਨੂੰ ਦੇਸ਼ ਨਿਕਾਲੇ ਦਾ ਹੁਕਮ ਦੇ ਦਿਤਾ ਗਿਆ।

ਮਈ ੧੮੪੮ ਵਿਚ ਲਾਹੌਰ ਰੇਜ਼ੀਡੈਂਟ ਨੂੰ ਪਤਾ ਲਗਾ ਕਿ ਮੁਲਤਾਨ ਵਿਚ ਅੰਗਰੇਜ਼ਾਂ ਵਿਰੁਧ ਇਕ ਡੂੰਘੀ ਸਾਜ਼ਿਸ਼ ਹੋ ਰਹੀ ਹੈ ਜਿਸਦੇ ਬਾਨੀ ਮਹਾਰਾਣੀ ਉਸਦਾ ਵਕੀਲ ਗੰਗਾ ਰਾਮ ਤੇ ਇਕ ਸਿਖ ਕਾਹਨ ਸਿੰਘ ਅਰ ਉਹਨਾਂ ਦੇ ਕਈ ਹੋਰ ਸਾਥੀ ਹਨ। ਸੋ ਨਤੀਜੇ ਦੇ ਤੌਰ ਤੇ ਕਈਆਂ ਨੂੰ ਫਾਹੇ ਲਾ ਦਿਤਾ ਗਿਆ ਤੇ ਬਾਕੀਆਂ ਨੂੰ ਦੇਸ਼ ਨਿਕਾਲਾ। ਰੇਜ਼ੀਡੈਂਟ ਅਖ਼ੀਰ ਇਸ ਸਿੱਟੇ ਤੇ ਪੁਜਾ ਕਿ ਇਹ ਸਭ ਕੁਝ ਮਹਾਰਾਣੀ ਦੇ ਕਹਿਣ ਪੁਰ ਕੀਤਾ ਗਿਆ ਹੈ। ਉਹ ਮਹਾਰਾਣੀ ਵਿਰੁਧ ਖੁਲੀ ਅਦਾਲਤ ਵਿਚ ਮੁਕਦਮਾਂ ਚਲਾਣ ਦੀ ਜੁਰੱਅਤ ਤਾਂ ਨਾ ਕਰ ਸਕਿਆ ਪਰ ਚੁਪ ਚਾਪ ਮਹਾਰਾਣੀ ਨੂੰ ਸ਼ੇਖ਼ੂਪੁਰਿਉਂ ਲਿਜਾ ਕੇ ਬਨਾਰਸ ਕੈਦ ਕਰ ਦਿਤਾ ਗਿਆ। ਮਹਾਰਾਣੀ ਦੇ ਵਾਰ

ਬਾਰ ਪੁਛਣ ਪੁਰ ਉਸ ਨੂੰ ਦਸਿਆ ਗਿਆ ਕਿ ਉਹ ਲਾਹੌਰ ਲਿਜਾਈ ਜਾਵੇਗੀ। ਉਹ ਪੁੱਤਰ ਦੇ ਮਿਲਣ ਦੀ ਖ਼ੁਸ਼ੀ ਦੀ ਆਸ ਵਿਚ ਚਾਂਈ ਚਾਂਈ ਤੁਰ ਪਈ, ਪਰ ਫ਼ਰੋਜ਼ ਪੁਰ ਜਾਕੇ ਪਤਾ ਲਗਾ ਕਿ ਉਸਨੂੰ ਆਪਣੀ ਜਨਮ ਭੂਮੀ ਵੀ ਛੱਡਣੀ ਪਵੇਗੀ। ਅਤ-ਨਿਰਾਸਤਾ ਦੀ ਹਾਲਤ ਵਿਚ ਮਹਾਰਾਣੀ ਬਨਾਰਸ ਪੁਜੀ।*ਬਨਾਰਸ ਵਿਚ ਮਹਾਰਾਣੀ ਨੇ ਅੰਗਰੇਜ਼ੀ ਕੌਮ ਤੋਂ ਇਨਸਾਫ਼ ਦੀ ਮੰਗ ਕੀਤੀ। ਆਪਣੇ ਅੰਗਰੇਜ਼ੀ ਵਕੀਲ ਰਾਹੀਂ ਕਲਕਤੇ ਦੀ ਸੁਪਰੀਮ

---

* ਇਥੇ ਸਰਕਾਰ ਅੰਗਰੇਜ਼ੀ ਦੀ ਹੋਰ ਕ੍ਰਿਪਾ-ਦ੍ਰਿਸਟੀ ਵੀ ਹੋਈ। ਪਹਿਲੇ ਸਮਝੋਤੇ ਅਨੁਸਾਰ ਮਹਾਰਾਣੀ ਲਈ ਡੇਢ ਲਖ ਰੁਪਿਆ ਸਾਲਾਨਾ ਮਨਜ਼ੂਰ ਹੋਇਆ ਸੀ ਫਿਰ ਸ਼ੇਖੂ ਪੁਰੇ ਦੀ ਨਜ਼ਰ ਬੰਦੀ ਸਮੇਂ ਅਠਤਾਲੀ ਹਜ਼ਾਰ ਤੇ ਹੁਣ ਬਨਾਰਸ ਪੁਜਾਕੇ ਬਾਰਾਂ ਹਜ਼ਾਰ ਸਾਲਾਨਾ ਕਰ ਦਿਤਾ ਗਿਆ। ਇਥੇ ਹੀ ਬਸ ਨਹੀਂ ੧੪ ਜੁਲਾਈ ੧੮੪੮ ਨੂੰ ਲਾਰਡ ਡਲਹੌਜ਼ੀ ਦੇ ਖ਼ਾਸ ਹੁਕਮ ਅਨੁਸਾਰ ਉਸ ਤੋਂ ਸਾਰੇ ਗਹਿਣੇ ਆਦਿ ਖੋਹ ਲਏ ਗਏ। ਇਹ ਗਹਿਣੇ ਪੰਜਾਹ ਲਖ ਰੁਪਏ ਦੀ ਮਾਲੀਅਤ ਸੀ, ਇਸ ਤੋਂ ਇਲਾਵਾ ਦੋ ਲਖ ਰੁਪਿਆ ਨਕਦ ਵੀ ਸੀ। ਇਹ ਸਲੂਕ ਯੋਰਪ ਦੀ ਸਭਯ ਕੌਮ ਵਲੋਂ ਸ਼ੇਰੇ ਪੰਜਾਬ ਮ: ਰਣਜੀਤ ਸਿੰਘ ਦੀ ਪਿਆਰੀ ਮਹਾਰਾਣੀ ਨਾਲ ਕੀਤਾ ਗਿਆ। ਅਗੇ ਦਸਦਿਆਂ ਸ਼ਰਮ ਔਂਦੀ ਹੈ ਕਿ ਉਸਦੀ ਨੰਗਿਆ ਕਰਕੇ ਤਲਾਸ਼ੀ ਲਈ ਗਈ। ਉਸ ਦੀਆਂ ਦਾਸੀਆਂ ਦੇ ਵੀ ਕਪੜੇ ਉਤਰਵਾ ਲਏ ਗਏ। ਮਹਾਰਾਣੀ ਦੇ ਪਰਾਈਵੇਟ ਪੱਤਰਾਂ ਨੂੰ ਕਬਜ਼ੇ ਵਿਚ ਕਰ ਲਿਆ ਗਿਆ, ਪਰ ਇਹਨਾਂ ਨੂੰ ਚੰਗੀ ਤਰ੍ਹਾਂ ਘੋਖਣ ਮਗਰੋਂ ਮਹਾਰਾਣੀ ਦੇ ਮੌਜੂਦਾ ਰਾਖੇ ਮੇਜਰ ਮੈਕਗਰੇਗਰ ਨੂੰ ਗਵਰਨਰ ਜਨਰਲ ਨੂੰ ਲਿਖਣਾ ਪਿਆ ਕਿ "ਮਹਾਰਾਣੀ ਪਾਸੋਂ ਮਿਲੀਆਂ ਚਿਠੀਆਂ ਤੋਂ ਬਗ਼ਾਵਤ ਬਾਰੇ ਕੁਝ ਪਤਾ ਨਹੀਂ ਲਗ ਸਕਿਆ।"

ਕਿਡਾ ਇਨਸਾਫ਼ ਹੈ ? ਸਭ ਕੁਝ ਖੋਹਣ ਤੇ ਬੇ-ਇੱਜ਼ਤ ਕਰਨ ਮਗਰੋਂ ਵੀ ਜਦ ਮਹਾਰਾਣੀ ਦੇ ਖ਼ਿਲਾਫ਼ ਕੋਈ ਸਬੂਤ ਨਹੀਂ ਮਿਲਦਾ ਤਾਂ ਪਹਿਰਾ ਅਗੇ ਤੋਂ ਵੀ ਸਖ਼ਤ ਕਰ ਦਿਤਾ ਜਾਂਦਾ ਹੈ। ਮਹਾਰਾਣੀ ਖਰਚੋਂ ਤੰਗ, ਰਾਖਿਆਂ ਦੇ ਸਲੂਕੋਂ ਨਰਾਸ ਤੇ ਪ੍ਰਦੇਸ ਵਿਚ ਡਾਢੀ ਦੁਖੀ ਹੋਕੇ ਲਾਰਡ ਡਲਹੌਜ਼ੀ ਪਾਸ ਆਪਣੀ ਮੌਜੂਦਾ ਦਰਦ ਕਹਾਣੀ

ਕੋਰਟ ਤਕ ਆਵਾਜ਼ ਉਠਾਈ — ਪਰ ਜਦ ਰਾਖਿਆਂ ਨੇ ਹੀ ਸਤਾਉਣ ਤੇ ਬੇ-ਇਨਸਾਫ਼ੀ ਪੁਰ ਲਕ ਬੰਨ੍ਹ ਲਿਆ ਹੋਵੇ, ਤਾਂ ਇਨਸਾਫ਼ ਦੀ ਆਸ ਹੀ ਕਿਸ ਤੋਂ ਰਖੀ ਜਾ ਸਕਦੀ ਹੈ ?

ਮਹਾਰਾਣੀ ਦੇ ਦੇਸ-ਨਿਕਾਲੇ ਦੀ ਖਬਰ ਅਗ ਵਾਂਗ ਸਾਰੇ ਦੇਸ਼ ਵਿਚ ਪਸਰ ਗਈ। ਸਿਖ ਮਹਾਰਾਣੀ ਦੀ ਮੁਸੀਬਤ ਭਰੀ ਹਾਲਤ ਤੇ ਉਸ ਨਾਲ ਕੀਤੇ ਸਲੂਕ ਨੂੰ ਬੁਰੀ ਤਰਾਂ ਮਹਿਸੂਸ ਕਰ ਰਹੇ ਸਨ। ਲਾਹੌਰ ਰੈਜ਼ੀਡੈਂਟ ਕੋਰੀ ਦੀ ਗਵਰਨਰ-ਜਨਰਲ ਵਲ ਉਨ੍ਹੀਂ ਦਿਨੀ ਲਿਖੀ ਚਿਠੀ ਤੋਂ ਪਤਾ ਲਗਦਾ ਹੈ ਕਿ "ਸਿਖ ਫੌਜ ਨੇ ਸਾਫ਼ ਸਾਫ਼ ਕਹਿ ਦਿਤਾ ਹੈ ਮਹਾਰਾਣੀ

---

ਪੁਚਾਣਾ ਚਾਹੁੰਦੀ ਹੈ, ਪਰ ਇਸ ਦਾ ਹਲ ਕੋਈ ਨਹੀਂ। ਉਸ ਪਾਸ ਆਪਣੀਆਂ ਦਾਸੀਆਂ ਦੇ ਸਿਵਾ ਪੰਛੀ ਤਕ ਨੂੰ ਪਰ ਫੜਕਾਉਣ ਦੀ ਇਜਾਜ਼ਤ ਨਹੀਂ। ਮਹਾਰਾਣੀ ਦੇ ਵਕੀਲ ਨੇ ਮਹਾਰਾਣੀ ਨੂੰ ਮਿਲਣ ਲਈ ਦਰਖ਼ਾਸਤ ਕੀਤੀ, ਪਰ ਉਹ ਵੀ ਠੁਕਰਾ ਦਿਤੀ ਗਈ। ਅਖ਼ੀਰ ਜੀਵਨ ਸਿੰਘ ਕਲਕਤੇ ਗਿਆ, ਉਥੇ ਉਸਨੇ ਇਕ ਅੰਗਰੇਜ਼ ਨੀਉ ਮਾਰਚ ਨੂੰ ਮਹਾਰਾਣੀ ਦਾ ਵਕੀਲ ਮੁਕੱਰਰ ਕੀਤਾ। ਨੀਊ ਮਾਰਚ ਨੇ ਮਹਾਰਾਣੀ ਨੂੰ ਮਿਲਣ ਲਈ ਦਰਖਾਸਤ ਕੀਤੀ। ਜਿਹੜੀ ਕਿ ਇੱਕਲਿਆਂ ਮਿਲਣ ਲਈ ਮਨਜ਼ੂਰ ਕੀਤੀ ਗਈ। ਨੀਉ ਮਾਰਚ ਅਠ ਦਿਨ ਤਕ ਬਨਾਰਸ ਰਹਿਕੇ ਸਾਰੇ ਕੇਸ ਦੀ ਤਿਆਰੀ ਕਰਦਾ ਰਿਹਾ। ਉਸਨੇ ਮਹਾਰਾਣੀ ਦੇ ਮਾਹਵਾਰੀ ਖ਼ਰਚਾਂ ਦੀ ਫਰਿਸਤ ਬਣਾਕੇ ਮੇਜਰ ਮੇਕਗਰੇਗਰ ਪਾਸ ਘਲੀ, ਤੇ ਬਿਨੇ ਕੀਤੀ ਕਿ ਮਹਾਰਾਣੀ ਦੇ ਜਵਾਹਿਰਾਤ ਆਦਿ ਦੀ ਇਕ ਸੂਚੀ ਬਣਾਕੇ ਉਸਨੂੰ ਦਿਤੀ ਜਾਵੇ, ਤਾਂ ਜੋ ਉਹ ਇਸ ਕੇਸ ਨੂੰ ਮੁਕੰਮਲ ਕਰ ਸਕੇ। ਮੇਕਗਰੇਗਰ ਨੇ ਸਾਰੇ ਕਾਗਜ਼ਾਤ ਗਵਰਨਰ ਜਨਰਲ ਪਾਸ ਘਲਦਿਆਂ ਹੋਇਆਂ ਸਫਾਰਸ਼ ਕੀਤੀ ਕਿ ਮਹਾਰਾਣੀ ਦਾ ਮਾਹਵਾਰੀ ਅਲਾਊਂਸ ਵਧਾਇਆ ਜਾਵੇ। ਇਸ ਸਾਰੀ ਕੋਸ਼ਿਸ਼ ਦਾ ਲਾਰਡ ਡਲਹੌਜ਼ੀ ਵਲੋਂ ਅਖ਼ੀਰ ਉਤਰ ਇਹ ਆਇਆ, ਕਿ "ਜਿਹੜੀ ਰਕਮ ਮਹਾਰਾਣੀ ਨੂੰ ਖ਼ਰਚ ਲਈ ਮਿਲ ਰਹੀ ਹੈ, ਉਹ ਕਾਫ਼ੀ ਹੈ, ਤੇ ਉਸਤੋਂ ਕੁਝ ਵਧਾਣਾ ਮੁਸ਼ਕਲ ਹੈ।" ਅਖ਼ੀਰ ਮਹਾਰਾਣੀ ਦੇ ਅੰਗਰੇਜ਼ ਵਕੀਲ ਨੀਉ ਮਾਰਚ ਨੇ ਕਲਕਤੇ ਦੀ ਸੁਪਰੀਮ ਕੋਰਟ ਵਿਚ ਮਹਾਰਣੀ ਦਾ ਕੇਸ ਰਖਿਆ, ਪਰ ਉਥੇ ਵੀ ਸੁਣਵਾਈ ਨ ਹੋਈ —

ਖਾਲਸੇ ਦੀ ਰਾਜ-ਮਾਤਾ ਹੈ, ਜਦ ਉਹ ਹੀ ਦੇਸ਼ ਚੋਂ ਕਢ ਦਿਤੀ ਗਈ ਹੈ, ਤੇ ਬਾਲਕ ਮਹਾਰਾਜਾ ਸਾਡੇ ਪਾਸ ਹੈ, ਤਾਂ ਅਸੀ ਕਿਸਦੀ ਸਹਾਇਤਾ ਕਰੀਏ ? ਅਸੀ ਹੁਣ ਮੂਲਰਾਜ ਦੇ ਵਿਰੋਧੀ ਨਹੀਂ, ਸਗੋਂ ਆਪਣੇ ਕਮਾਂਡਰਾਂ ਨੂੰ ਕੈਦ ਕਰਕੇ ਮੂਲਰਾਜ ਦੀਆਂ ਫੌਜਾਂ ਨਾਲ ਜਾ ਮਿਲਾਂਗੇ।"

ਸ: ਚਤਰ ਸਿੰਘ ਦਾ ਬਾਗੀਆਂ ਨਾਲ ਆ ਮਿਲਣਾ :

ਸ: ਚਤਰ ਸਿੰਘ ਅਟਾਰੀ ਵਾਲੇ ਦੀ ਪੁਤ੍ਰੀ ਦੀ ਮੰਗਣੀ ਮ: ਦਲੀਪ ਸਿੰਘ ਨਾਲ ਹੋਈ ਹੋਈ ਸੀ। ਉਹ ਹਜ਼ਾਰੇ ਦਾ ਗਵਰਨਰ ਸੀ। ਇਸ ਦਾ

---

ਅੰਗਰੇਜ਼ ਵਕੀਲ ਨੇ ਮਹਾਰਾਣੀ ਤੋਂ ਇੰਗਲੈਂਡ ਵਿਚ ਕੋਰਟ ਆਫ ਡਾਇਰੈਕਟਰਜ਼ ਵਿਚ ਮੁਕਦਮਾ ਲੜਨ ਲਈ ਪੰਜਾਹ ਹਜ਼ਾਰ ਰੁਪਿਆਂ ਦੀ ਮੰਗ ਕੀਤੀ, ਪਰ ਅਫਸੋਸ ਪੰਜਾਬ ਦੀ ਮਲਕਾ ਪਾਸ ਇਸ ਸਮੇਂ ਇਕ ਹਜ਼ਾਰ ਰੁਪਿਆ ਵੀ ਨਹੀਂ ਸੀ। ਸੋ ਇਹ ਖ਼ਿਆਲ ਇਥੇ ਹੀ ਛਡਕੇ ਆਪ ਨੇ ਡੋਰੀ ਕਿਸਮਤ ਦੇ ਹਵਾਲੇ ਕਰ ਦਿਤੀ।

ਮਹਾਰਾਣੀ ਦੇਸ਼ ਨਿਕਾਲੇ ਦਾ ਅਸਰ ਆਪਣੇ ਤੇ ਗੈਰਾਂ ਸਾਰਿਆਂ ਪੁਰ ਇਕੋ ਜਿਹਾ ਹੋਇਆ। ਸਾਰਿਆਂ ਨੇ ਇਹ ਗਲ ਮੰਨੀ ਕਿ ਮਹਾਰਾਣੀ ਦੀ ਜਲਾਵਤਨੀ ਕਾਰਣ ਇਹ ਬਗ਼ਾਵਤ ਜ਼ੋਰ ਪਕੜਦੀ ਗਈ ਹੈ।

ਐਡਵਨ ਆਰਨਲਡਆਪਣੀ ਕਿਤਾਬ The Marquis of Dalhouse's administration of British Jndia ਦੇ ੧੧ ਪਸਫ਼ੇ ਪੁਰ ਲਿਖਦਾਹੈ:- ਮਹਾਰਾਣੀ ਦੀ ਜਲਾਵਤਨੀ ਨਾਲ ਸਿਖਾਂ ਦੇ ਹਿਰਦੇ ਨੂੰ ਬੜੀ ਸਟ ਵਜੀ ਹੈ। ਮਹਾਰਾਣੀ ਨੂੰ ਆਪਣੇ ਮਾਸੂਮ ਬਚੇ ਤੇ ਸਿਖਾਂ ਤੋਂ ਅਲਗ ਕਰਨ ਤੇ ਸਿਖਾਂਨੇ ਜਿਨਾ ਸ਼ੋਕ ਪ੍ਰਗਟ ਕੀਤਾਹੈ ਇਸ ਤੋਂ ਬਹੁਤ ਜ਼ਿਆਦਾ ਉਨ੍ਹਾਂ ਹਿਰਦੇ ਵਿਚ ਛੁਪਾ ਰਖਿਆ ਹੈ।

ਐਡਵਰਡਜ਼ ਲਿਖਦਾ ਹੈ – "ਸਿਖ ਜੰਨਤਾ ਵਿਚ ਮਹਾਰਾਣੀ ਦੀ ਪੁਜ਼ੀਸ਼ਨ ਬੜੀ ਪੂਜਨੀਕ ਸੀ, ਆਮ ਲੋਕ ਵੀ ਉਸਨੂੰ ਬੜੀ

ਸਿਖਾਂ ਵਿਚ ਕਾਫ਼ੀ ਰਸੂਖ ਸੀ। ਸ: ਚਤਰ ਸਿੰਘ ਦਾ ਪੁਤ੍ਰ ਸ: ਸ਼ੇਰ ਸਿੰਘ ਸਿਖ ਫ਼ੌਜਾ ਦਾ ਕਮਾਂਡਰ ਸੀ। ਮੁਲਤਾਨ ਦੀ ਬਗ਼ਾਵਤ ਨੂੰ ਦਬਾਣ ਵਾਲੀਆਂ ਅੰਗ੍ਰੇਜ਼ ਫ਼ੌਜਾਂ ਦੇ ਨਾਲ ਸ: ਸ਼ੇਰ ਸ਼ਿੰਘ ਵੀ ਮੇਜਰ ਐਡਵਰਡਜ਼ ਦੀ ਮਦਦ ਕਰ ਰਿਹਾ ਸੀ।

---

ਇਜ਼ਤ ਦੀ ਨਿਗਾਹ ਨਾਲ ਵੇਖਦੇ ਸਨ। ਇਸ ਲਈ ਉਸਦੀ ਜਲਾਵਤਨੀ ਨਾਲ ਸਿਖਾਂ ਵਿਚ ਬੜੀ ਬੇਚੈਨੀ ਪੈਦਾ ਹੋ ਗਈ।"

ਸ: ਸ਼ੇਰ ਸਿੰਘ ਤੇ ਹੋਰ ਕੌਂਸਲਰਾਂ ਨੇ ਸਮਸ਼ਟ ਤੌਰ ਤੇ ਮੰਨਿਆ ਕਿ – "ਮਹਾਰਾਣੀ ਦੇ ਦੇਸ਼ ਨਿਕਾਲੇ ਨਾਲ ਜੰਨਤਾ ਵਿਚ ਇੰਨੀ ਬੇਚੈਨੀ ਨਹੀਂ ਹੋਈ ਜਿਨੀ ਉਸ ਨਾਲ ਕੀਤੇ ਸਲੂਕ ਕਾਰਣ ਹੋਈ ਹੈ। ਸਾਰੇ ਪੰਜਾਬ ਵਾਸੀ ਭਾਵੇਂ ਉਹ ਕਿਸੇ ਵੀ ਸ੍ਰੇਣੀ ਨਾਲ ਸੰਬੰਧਤ ਹੋਣ ਉਹ ਅੰਗਰੇਜ਼ਾਂ ਦੇ ਇਸ ਵਰਤਾਉ ਨਾਲ ਅਸੰਤੁਸ਼ਟ ਤੇ ਨਿਰਾਸ ਹੋ ਗਏ ਹਨ।"

ਕਾਬਲ ਦੇ ਅਮੀਰ ਦੋਸਤ ਮੁਹੰਮਦ ਖਾਨ ਨੇ ਕਪਤਾਨ ਐਬਟ ਨੂੰ ਲਿਖਿਆ – "ਪੰਜਾਬ ਦੀ ਬਗ਼ਾਵਤ ਦਾ ਵਡਾ ਸਬਬ ਮਹਾਰਾਣੀ ਦੀ ਜਲਾਵਤਨੀ ਹੈ, ਜਿਸ ਦੇ ਕਾਰਨ ਸਿਖਾਂ ਦਾ ਭੜਕ ਉਠਣਾ ਕੁਦਰਤੀ ਹੈ। ਠਿਕੇ ਮੋਟੇ ਕਈ ਹੋਰ ਵੀ ਕਾਰਣ ਹੋ ਸਕਦੇ ਹਨ, ਕਈਆਂ ਨੂੰ ਨੌਕਰੀਉਂ ਜਵਾਬ ਦੇਣਾ, ਤੇ ਕਈਆਂ ਨੂੰ ਪੰਜਾਬ ਦੀ ਹਦੋਂ ਬਾਹਰ ਕਢ ਦੇਣਾ ਆਦਿ, ਪਰ ਦਲੀਪ ਸਿੰਘ ਦੀ ਮਾਤਾ ਨਾਲ ਕੀਤਾ ਗਿਆ ਸਲੂਕ ਸਿਖ ਸਹਾਰ ਨਹੀਂ ਸਕੇ।"

ਐਡਵਰਡ ਨੇ ਮਹਾਰਾਣੀ ਦੀ ਜਲਾਵਤਨੀ ਦੀ ਲੋੜ ਨਾ ਮਹਿਸੂਸ ਕਰਦਿਆਂ ਹੋਇਆਂ ਲਿਖਿਆ – "ਇਸ ਸਮੇਂ ਮਹਾਰਾਣੀ ਦਾ ਸਿਖ ਲੋਕਾਂ ਪੁਰ ਇਨਾ ਪ੍ਰਭਾਵ ਨਹੀਂ ਸੀ ਰਿਹਾ ਕਿ ਉਹ ਪੰਜਾਬ ਵਿਚ ਰਹਿ ਕੇ ਸਿਖਾਂ ਨੂੰ ਭੜਕਾ ਜਾਂ ਬਗ਼ਾਵਤ ਲਈ ਪ੍ਰੇਰ ਸਕਦੀ।"

"ਇੰਗਲਸ਼ ਮੈਨ" ਅੰਗਰੇਜ਼ੀ ਦਾ ਅਖ਼ਬਾਰ ਜਿਹੜਾ ਸਦਾ ਹਿੰਦੀਆਂ ਦੀ ਵਿਰੋਧਤਾ ਕਰਦਾ ਰਹਿੰਦਾ ਸੀ, ਉਸਨੇ ਵੀ ਇਸਨੂੰ ਅੰਗਰੇਜ਼ੀ ਕੌਮ ਪੁਰ ਕਲੰਕ ਲਿਖਿਆ।

ਬੇਲ ਸਾਹਿਬ ਨੇ ਆਪਣੀ ਕਿਤਾਬ ਵਿਚ ਸਾਫ਼ ਲਿਖਿਆ – "ਇਸ ਤਰ੍ਹਾਂ ਦੀ ਸਜ਼ਾ ਜਿਥੇ ਜ਼ੁਲਮ ਹੈ ਉਥੇ ਬੇਇਨਸਾਫ਼ੀ ਨਾਲ ਵੀ

ਸ੍ਰ: ਸ਼ੇਰ ਸਿੰਘ ਨੇ ਮੇਜਰ ਐਡਵਰਡਜ਼ ਨੂੰ ਆਪਣੇ ਪਿਤਾ ਵਲੋਂ ਬਿਨੈ ਕੀਤੀ ਕਿ ਉਹ ਰੈਜ਼ੀਡੈਂਟ ਪਾਸ ਅਰਜ਼ ਕਰੇ, ਕਿ ਉਹਨਾਂ ਦੀ ਇਛਾ ਹੈ, ਕਿ ਮ: ਦਲੀਪ ਸਿੰਘ ਦੀ ਛੇਤੀ ਹੀ ਸ਼ਾਦੀ ਹੋ ਜਾਵੇ। ਤੇ ਸ੍ਰ: ਚਤਰ ਸਿੰਘ ਇਸ ਕੰਮੋਂ ਵਿਹਲਿਆਂ ਹੋਕੇ ਆਪਣੀ ਬਾਕੀ ਆਯੂ ਤੀਰਥ ਯਾਤਰਾ ਵਿਚ ਗੁਜ਼ਾਰਨਾ ਚਹੁੰਦਾ ਹੈ। ਪਰ ਜੇ ਹਾਲੀਂ ਦੋ ਸਾਲ ਤਕ ਰੈਜ਼ੀਡੈਂਟ ਦੀ ਮਰਜ਼ੀ ਅਜੇਹਾ ਕਰਨ ਦੀ ਨ ਹੋਵੇ, ਤਾਂ ਚਤਰ ਸਿੰਘ ਹਜ਼ਾਰੇ ਦੀ ਗਵਰਨਗੀ ਦਾ ਭਾਰ ਕਿਸੇ ਹੋਰ ਦੇ ਸਪੁਰਦ ਕਰਕੇ ਤੀਰਥ ਯਾਤਰਾ ਕਰਨੀ ਚਾਹੁੰਦਾ ਹੈ। ਜੇ ਦਸ ਦਿਨ ਤਕ ਇਸ ਗਲ ਦਾ ਜਵਾਬ ਮਿਲ ਜਾਵੇ ਤਾਂ ਕਿਰਪਾ ਹੋਵੇਗੀ ਕਿਉਂਕਿ ਵਿਆਹ ਦੀ ਤਿਆਰੀ ਲਈ ਘਟੋ ਘਟ ਇਕ ਸਾਲ ਚਾਹੀਦਾ ਹੈ।" ਇਸ ਤਰਾਂ ਦੀ ਚਿਠੀ ਦੇ ਨਾਲ ਹੀ ਮੇਜਰ ਨੇ ਰੈਜ਼ੀਡੈਂਟ ਨੂੰ ਲਿਖ ਦਿਤਾ ਕਿ ਸਿਖ ਜਨਤਾ ਵਿਚ ਇਹ ਅਫਵਾਹ ਆਮ ਹੈ, ਕਿ ਅੰਗਰੇਜ਼ ਮ: ਦਲੀਪ ਸਿੰਘ ਤੋਂ ਰਾਜ ਖੋਹਣਾ ਚਾਹੁੰਦੇ ਹਨ, ਜਦ ਇਹ ਕਾਰਜ ਹੋ ਗਿਆ ਤਾਂ ਲੋਕਾਂ ਵਿਚ ਸ਼ਾਂਤੀ ਤੇ ਖੁਸ਼ੀ ਦੀ ਲਹਿਰ ਦੌੜ ਜਾਵੇਗੀ" – ਇਸ ਸਾਧਾਰਣ ਬਿਨੈ ਪਤ੍ਰ ਦਾ ਉਤਰ ਰੈਜ਼ੀਡੈਂਟ ਵਲੋਂ ਤਸਲੀ ਬਖਸ਼ ਨ ਮਿਲਿਆ। ਤੇ ਬੁਢੇ ਚਤਰ ਸਿੰਘ ਪੁਰ ਰੈਜ਼ੀਡੈਂਟ ਦੀਆਂ ਇਨ੍ਹਾਂ ਕੌੜੀਆਂ, ਸਤਰਾਂ ਨੇ ਹਿਰਦੇ ਵੇਹਦਕ ਸਟ ਮਾਰੀ। ਦੋਵੇਂ ਪਿਉ ਪੁਤ੍ਰ ਇਸ ਜਵਾਬ ਤੋਂ ਨਿਰਾਸ ਹੋ ਗਏ। ਸ੍ਰ: ਚਤਰ ਦਾ ਛੋਟਾ ਲੜਕਾ ਗੁਲਾਬ ਸਿੰਘ ਲਹੌਰ ਦਰਬਾਰ ਵਿਚ ਹੀ ਰਹਿੰਦਾ ਸੀ। ਉਸਨੇ ਵੀ ਇਸ ਸਿਲਸਿਲੇ ਵਿਚ ਰੈਜ਼ੀਡੈਂਟ ਨਾਲ ਗਲ ਬਾਤ ਕੀਤੀ, ਜਿਸਦਾ ਸਾਰ ਅੰਸ ਗੁਲਾਬ ਸਿੰਘ ਨੇ ਆਪਣੇ ਪਿਉ ਨੂੰ ਲਿਖ ਭੇਜਿਆ। ਇਸ ਨਾਲ ਦੋਹਾਂ ਦਾ ਸ਼ਕ

---

ਭਰੀ ਹੋਈ ਹੈ। ਜਿਹੜੇ ਲੋਕ ਮ: ਰਣਜੀਤ ਸਿੰਘ ਦੇ ਹਿਮਾਇਤੀ ਹਨ, ਉਹਨਾਂ ਮਹਾਰਾਣੀ ਦੀ ਹੋਈ ਬੇਇਜ਼ਤੀ ਤੇ ਬਦਸਲੂਕੀ ਦੇ ਨਾਲ ਹੀ ਮ: ਦਲੀਪ ਸਿੰਘ ਤੋਂ ਰਾਜ ਖੋਹੇ ਜਾਣ ਪੁਰ ਵੀ ਯਕੀਨ ਕਰ ਲਿਆ।"

ਹੋਰ ਵੀ ਵਧ ਗਿਆ, ਤੇ ਇਸ ਤੋਂ ਪਿਛੋਂ ਦੇ ਹੋਏ ਸਲੂਕ ਨੇ ਤਾਂ ਬਲਦੀ ਪੁਰ ਤੇਲ ਪਾਣ ਦਾ ਕੰਮ ਕੀਤਾ।

ਅਸੀ ਪਿਛੇ ਦਸ ਆਏ ਹਾਂ, ਕਿ ਸ੍ਰ: ਚਤਰ ਸਿੰਘ ਹਜ਼ਾਰੇ ਦਾ ਗਵਰਨਰ ਸੀ। ਉਸਦੀ ਸਹਾਇਤਾ ਲਈ ਰੇਜ਼ੀਡੈਂਡ ਨੇ ਏਬਟ ਸਾਹਿਬ ਨੂੰ ਮੁਕਰਰ ਕੀਤਾ ਹੋਇਆ ਸੀ। ਏਬਟ ਬੜਾ ਸ਼ਕੀ-ਮਜ਼ਾਜ ਤੇ ਸੁਭਾ ਦਾ ਸਖਤ ਸੀ। ਉਸਦੀ ਕਦੀ ਵੀ ਸ੍ਰ: ਚਤਰ ਸਿੰਘ ਨਾਲ ਬਣ ਨ ਸਕੀ। ਇਕ ਵਾਰ ਸ੍ਰ: ਚਤਰ ਸਿੰਘ ਦੀ ਘੋੜ ਸਵਾਰ ਫੌਜ ਨੇ ਬਗਾਵਤ ਕਰ ਦਿਤੀ, ਜਿਸ ਬਾਰੇ ਏਬਟ ਨੇ ਰਾਏ ਕਾਇਮ ਕਰ ਲਈ ਕਿ ਚਤਰ ਸਿੰਘ ਦੀ ਸਾਜ਼ਸ਼ ਨਾਲ ਇਹ ਸਭ ਕੰਮ ਹੋ ਰਿਹਾ ਹੈ, ਪਰ ਰੈਜ਼ੀਡੈਂਟ ਕੇਰੀ ਨੇ ਉਸ ਨੂੰ ਸਾਫ਼ ਲਿਖਿਆ ਕਿ "ਇਸ ਮੁਆਮਲੇ ਵਿਚ ਚਤਰ ਸਿੰਘ ਬਿਲਕੁਲ ਨਿਰਦੋਸ਼ ਹੈ ਤੇ ਏਬਟ ਨੂੰ ਐਵੇਂ ਹਰ ਗਲ ਵਿਚ ਟੰਗ ਘੜਾਉਣੀ ਠੀਕ ਨਹੀਂ।" ਰੇਜ਼ੀਡੈਂਟ ਦੀ ਏਬਟ ਬਾਰੇ ਸਾਫ ਰਾਏ ਸੀ ਕਿ "ਉਹ ਕਿਸੇ ਗ਼ਲਤ ਅਫਵਾਹ ਤੋਂ ਵੀ ਫ਼ੌਰਨ ਯਕੀਨ ਕਰ ਲੈਂਦਾ ਹੈ।ਇਥੋਂ ਤਕ ਉਸਨੂੰ ਆਪਣੇ ਨੌਕਰਾਂ ਤੇ ਵੀ ਸਦਾ ਸ਼ਕ ਰਹਿੰਦਾ ਹੈ। ਉਹ ਕਈ ਵਾਰ ਜਤਲਾਏ ਜਾਣ ਦੇ ਬਾਵਜੂਦ ਆਪਣੀਆਂ ਗਲਤੀਆਂ ਪੁਰ ਯਕੀਨ ਨਹੀਂ ਕਰਦਾ" ਇਹੀ ਰਾਏ ਗਵਰਨਰ ਜਨਰਲ ਨੂੰ ਵੀ ਰੇਜ਼ੀਡੈਂਟ ਨੇ ਭੇਜ ਦਿਤੀ।

ਪਹਿਲੇ ਰੈਜ਼ੀਡੈਂਟ ਲਾਰੰਸ ਤੇ ਹੁਣ ਦੇ ਰੈਜ਼ੀਡੈਂਟ ਕੇਰੀ, ਦੋਹਾਂ ਦੀ ਰਾਏ ਸੀ ਕਿ ਸ: ਚਤਰ ਸਿੰਘ ਤੇ ਉਸਤੇ ਖਾਨਦਾਨ ਨੂੰ ਪੰਜਾਬ ਦੀ ਮੌਜੂਦਾ ਹਾਲਤ ਨਾਲ ਸਭ ਤੋਂ ਵਧੇਰੇ ਨੁਕਸਾਨ ਤੇ ਦੁਖ ਪੁਜਾ ਹੈ, ਪਰ ਉਹ ਇਨਾਂ ਸਾਰੀਆਂ ਗਲਾਂ ਨੂੰ ਭੁਲਕੇ ਪੂਰੀ ਵਫ਼ਾਦਾਰੀ ਨਾਲ ਕੰਮ ਚਲਾ ਰਹੇ ਹਨ। ਪਰ ਇਸਦੇ ਬਾਵਜੂਦ ਏਬਟ ਨੂੰ ਸ੍ਰ: ਚਤਰ ਸਿੰਘ ਦੇ ਹਰ ਕੰਮ ਚੋਂ ਸਾਜ਼ਿਸ਼ ਦੀ ਬੂ ਆਉਂਦੀ ਸੀ।

ਪੁਕਲੀ ਵਿਚ ਦੀ ਫੌਜ ਦੇ ਕੁਝ ਸਿਪਾਹੀ ਮੂਲ ਰਾਜ ਦੀਆਂ ਫੌਜਾਂ ਨਾਲ ਜਾ ਮਿਲਣਾ ਚਾਹੁੰਦੇ ਸਨ। ਜਦ ਚਤਰ ਸਿੰਘ ਇਸ ਉਠ ਰਹੀ ਬਗ਼ਾਵਤ ਨੂੰ ਦਬਾਉਣ ਦੇ ਯਤਨ ਕਰ ਰਿਹਾ ਸੀ, ਉਸ ਸਮੇਂ ਕਪਤਾਨ ਏਬਟ ਇਹ

ਯਕੀਨ ਕਰੀ ਬੈਠਾ ਸੀ ਕਿ ਇਸ ਸਾਰੀ ਬਗਾਵਤ ਦੀ ਜੜ੍ਹ ਸ: ਚਤਰ ਸਿੰਘ ਹੈ।

ਏਬਟ ਗੁਸੇ ਨਾਲ ਭਰਿਆ ਹਜ਼ਾਰੇ ਤੋਂ ੩੬ ਮੀਲ ਦੇ ਫਾਸਲੇ ਪੁਰ ਸਿਰਵਾਂ ਵਿਚ ਜਾ ਡੇਰਾ ਲਾਇਆ। ਸ੍ਰ: ਚੱਤਰ ਸਿੰਘ ਨੇ ਆਪ ਆਕੇ ਜਾਂ ਆਪਣੇ ਪੁਤਰ ਨੂੰ ਭੇਜਕੇ ਪੁਜ਼ੀਸ਼ਨ ਸਾਫ ਕਰਨੀ ਚਾਹੀ, ਪਰ ਕਪਤਾਨ ਨੇ ਮਿਲਣੇ ਸਾਫ ਨਾਂਹ ਕਰ ਦਿਤੀ। ਸ੍ਰ: ਚੱਤਰ ਸਿੰਘ ਦੇ ਵਕੀਲ ਨੂੰ ਕਪਤਾਨ ਨੇ ਇਹ ਕਹਿ ਕੇ ਮੋੜ ਦਿਤਾ, ਕਿ "ਮੈਂ ਤੇਰੇ ਮਾਲਕ ਪੁਰ ਵਿਸ਼ਵਾਸ ਨਹੀਂ ਕਰ ਸਕਦਾ।"

ਇਸ ਬੇ-ਇੱਜ਼ਤੀ ਤੇ ਬਦਸਲੂਕੀ ਦੇ ਬਾਵਜੂਦ ਸ਼ਾਂਤ-ਸਰੂਪ ਸ੍ਰ: ਚਤਰ ਸਿੰਘ ਖਾਮੋਸ਼ ਰਿਹਾ।

ਜੇ ਏਬਟ ਇਥੋਂ ਤਕ ਹੀ ਬਸ ਕਰਦਾ, ਤਾਂ ਮੁਆਮਲਾ ਖ਼ਤਮ ਹੋ ਗਿਆ ਹੁੰਦਾ, ਪਰ ਉਸਨੇ ਹਜ਼ਾਰੇ ਦੇ ਮੁਸਲਮਾਨਾਂ ਨੂੰ ਲਾਲਚ ਤੇ ਸ਼ਹਿ ਦੇ ਕੇ ਉਕਸਾਇਆ। ਉਥੋਂ ਦੇ ਮੁਸਲਮਾਨਾਂ ਪਾਸੋਂ ਹੀ ਸਿਖਾਂ ਨੇ ਰਾਜ ਖੋਹਿਆ ਸੀ ਜਿਸਦਾ ਬਦਲਾ ਲੈਣ ਲਈ ਉਹ ਕੋਈ ਮੌਕਾ ਢੂੰਡ ਰਹੇ ਸਨ। ਉਹਨਾਂ ਇਸਨੂੰ ਇਲਾਹੀ ਮਦਦ ਸਮਝ ਕੇ ਕਬੂਲ ਕੀਤਾ, ਤੇ ੬ ਅਗਸਤ ੧੮੪੮ ਨੂੰ ਉਹਨਾਂ ਦੇ ਜਥਿਆਂ ਦੇ ਜਥੇ ਸ੍ਰ: ਚਤਰ ਸਿੰਘ ਦੇ ਰਿਹਾਇਸ਼ੀ ਮਕਾਨ ਨੂੰ ਘੇਰਨ ਲਈ ਆਣੇ ਸ਼ੁਰੂ ਹੋ ਗਏ। ਸਿਖ ਫੌਜ ਪਲਕੀ ਵਿਚ ਸੀ, ਤੇ ਰਾਹ ਵਿਚ ਕਪਤਾਨ ਏਬਟ ਦੀਆਂ ਫੌਜਾਂ ਸਨ, ਇਸ ਲਈ ਉਹਨਾਂ ਦਾ ਬੰਨ੍ਹੂ ਪਹੁੰਚਣਾ ਬੜਾ ਮੁਸ਼ਕਲ ਸੀ। ਸ੍ਰ: ਚੱਤਰ ਸਿੰਘ ਨੇ ਸ਼ਹਿਰ ਦੀ ਰਾਖਵੀਂ ਫੌਜ ਨੂੰ ਉਹਨਾਂ ਜਥਿਆਂ ਦੇ ਰੋਕਣ ਲਈ ਘਲਿਆ। ਉਂਨੀ ਦਿਨੀਂ ਹਜ਼ਾਰੇ ਦੇ ਤੋਪਖਾਨੇ ਦਾ ਇਨਚਾਰਜ ਇਕ ਅਮਰੀਕਨ ਗੋਰਾ ਕਨੋਰਾਨਾਂ ਦਾ ਸੀ। ਉਸਨੂੰ ਤੋਪਖ਼ਾਨਾ ਲੈ ਕੇ ਚਲਣ ਲਈ ਕਿਹਾ ਗਿਆ, ਤਾਂ ਉਸ ਇਨਕਾਰ ਕਰ ਦਿਤਾ ਕਿ ਏਬਟ ਦੇ ਹੁਕਮ ਬਿਨਾਂ ਉਹ ਕੁਝ ਨਹੀਂ ਕਰ ਸਕਦਾ। ਉਧਰ ਦੁਸ਼ਮਨ ਸ਼ਹਿਰ ਘੇਰੀ ਖੜੋਤਾ ਸੀ, ਸਿਖ ਫੌਜਾਂ ਮੌਜੂਦ ਨਹੀਂ, ਤੇ ਰਾਖਵੀਂਆਂ ਫੌਜਾਂ ਪਾਸ ਤੋਪਾਂ ਨਹੀਂ। ਸ੍ਰ: ਚੱਤਰ ਸਿੰਘ ਨੇ ਮੁੜ

ਦੁਬਾਰਾ ਕਨੋਰਾ ਅਗੇ ਬਿਨੈ ਕੀਤੀ ਪਰ ਉਸ ਨੇ ਜ਼ਰਾ ਪਰਵਾਹ ਨ ਕੀਤੀ। ਅਖ਼ੀਰ ਸ੍ਰ: ਚਤਰ ਸਿੰਘ ਨੇ ਮਜਬੂਰ ਹੋ ਕੇ ਫੌਜ ਨੂੰ ਤੋਪਾਂ ਲੈਣ ਲਈ ਘਲਿਆ। ਉਹਨਾਂ ਨੂੰ ਵੇਖ ਕਨੋਰਾ ਸੜ ਭੁਜ ਗਿਆ। ਉਸ ਨੇ ਤੋਪਾਂ ਭਰਕੇ ਸ਼ਹਿਰ ਵਿਚਕਾਰ ਲਿਆ ਰਖੀਆਂ, ਤੇ ਕਹਿਣ ਲਗਾ ਕਿ "ਜੋ ਜੋ ਸਾਹਮਣੇ ਆਵੇਗਾ ਭੁੰਨ ਸੁਟਾਂਗਾ।" ਪੈਦਲ ਫੌਜਾਂ ਨੂੰ ਵੇਖਕੇ ਉਸ ਨੇ ਇਕ ਸਿਖ ਹਵਾਲਦਾਰ ਨੂੰ ਤੋਪਾਂ ਦਾਗਣ ਦਾ ਹੁਕਮ ਦਿਤਾ। ਪਰ ਉਸ ਹਵਾਲਦਾਰ ਨੇ ਆਗਿਆ ਮੰਨਣੋ ਇਨਕਾਰ ਕਰ ਦਿਤਾ। ਕਨੋਰਾ ਉਸਨੂੰ ਤਲਵਾਰ ਦੇ ਘਾਟ ਉਤਾਰ ਕੇ ਆਪ ਨਿਹਥੇ ਸਿਖ ਫੌਜੀਆਂ ਨੂੰ ਭੁਨਣ ਲਗਾ, ਹਾਲੀ ਦੋ ਕੁ ਹੀ ਆਦਮੀ ਫੁੰਡੇ ਹੋਣਗੇ, ਕਿ ਕਿਸੇ ਮਨਚਲੇ ਸਿਪਾਹੀ ਨੇ ਉਸਨੂੰ ਤਲਵਾਰ ਦੇ ਇਕੋ ਵਾਰ ਨਾਲ ਪਾਰ ਬੁਲਾਇਆ। ਇਸ ਤਰ੍ਹਾਂ ਸਿਖ ਫੌਜਾਂ ਤੋਪਖ਼ਾਨੇ ਦੀ ਮਦਦ ਨਾਲ ਮੁਸਲਮਾਨ ਹਮਲਾ ਆਵਰਾਂ ਨੂੰ ਸ਼ਹਿਰੋਂ ਬਾਹਿਰ ਕੱਢ ਦੇਣ ਵਿਚ ਕਾਮਯਾਬ ਹੋ ਗਈਆਂ ਵਰਨਾ ਉਸ ਦਿਨ ਸ੍ਰ.ਚੱਤਰ ਸਿੰਘ ਦੇ ਮਕਾਨ ਦੀ ਇਟ ਨਾਲ ਇਟ ਖੜਕਾ ਦੇਣ ਤੇ ਉਸ ਦੀਆਂ ਫੌਜਾਂ ਨੂੰ ਗਾਜਰ ਮੂਲੀਆਂ ਵਾਂਗ ਕੁਤਰ ਦੇਣ ਦੀ ਸਾਜ਼ਸ਼ ਕਾਮਯਾਬ ਹੋ ਜਾਣੀ ਸੀ।

ਏਬਟ ਨੇ ਇਸ ਸਾਰੀ ਘਟਨਾ ਦੀ ਜ਼ਿੰਮੇਵਾਰੀ ਸ੍ਰ: ਚਤਰ ਸਿੰਘ ਤੇ ਪਾ ਕੇ ਰਪੋਰਟ ਕਰ ਦਿਤੀ। ਸ੍ਰ: ਚਤਰ ਸਿੰਘ ਨੇ ਵੀ ਸਾਰੇ ਹਾਲਾਤ ਰੇਜ਼ੀਡੈਂਟ ਨੂੰ ਲਿਖ ਘਲੇ। ਰੇਜ਼ੀਡੈਂਟ ਅਗੇ ਹੀ ਏਬਟ ਨੂੰ ਅੱਛਾ ਨਹੀਂ ਸੀ ਸਮਝਦਾ। ਉਸ ਨੇ ਉਤਰ ਘਲਿਆ, ਕਿ "ਸ੍ਰ: ਚੱਤਰ ਸਿੰਘ ਇਹੋ ਜਿਹੇ ਨਾਜ਼ਕ ਸਮੇਂ ਕਨੋਰਾ ਨੂੰ ਬਚਾਕੇ ਸ਼ਹਿਰ ਦੀ ਹਿਫ਼ਾਜ਼ਤ ਨਹੀਂ ਸੀ ਕਰ ਸਕਦਾ।" ਪਰ ਏਬਟ ਇਸ ਉਤਰ ਨਾਲ ਹੋਰ ਵੀ ਭੂਹੇ ਹੋ ਗਿਆ। ਉਸਨੇ ਸ੍ਰ: ਚਤਰ ਸਿੰਘ ਨੂੰ ਲਿਖਿਆ, ਕਿ "ਜੇ ਆਪਣੀ ਜਾਗੀਰ ਤੇ ਜਾਨ ਮਾਲ ਦੀ ਰੱਖਿਆ ਚਾਹੁੰਦੇ ਹੋ, ਤਾਂ ਕਨੋਰਾ ਦੇ ਕਾਤਲਾਂ ਨੂੰ ਮੇਰੇ ਹਵਾਲੇ ਕਰ ਦਿਉ।" ਸ੍ਰ: ਚਤਰ ਸਿੰਘ ਇਸ ਬਾਰੇ ਏਬਟ ਨੂੰ ਮਿਲ ਕੇ ਆਪਣੀ ਪੁਜ਼ੀਸ਼ਨ ਸਾਫ਼ ਕਰ ਕੇ ਮੁਆਫ਼ੀ ਮੰਗਣਾ ਚਾਹੁੰਦਾ ਸੀ, ਪਰ ਜ਼ਿਦੀ ਏਬਟ ਇਸ ਲਈ ਵੀ ਤਿਆਰ ਨਹੀਂ ਸੀ।

ਏਬਟ ਨੇ ਰੇਜ਼ੀਡੈਂਟ ਨੂੰ ਲਿਖਿਆ, ਕਿ "ਚੱਤਰ ਸਿੰਘ ਸਿਖਾਂ ਵਿਚ ਬਗਾਵਤ ਫੈਲਾ ਰਿਹਾ ਹੈ ਇਹ ਬੁੱਢਾ ਸਖ਼ਤ ਖ਼ਤਰਨਾਕ ਆਦਮੀ ਹੈ ਤੇ ਇਸ ਨੇ ਜੰਮੂ ਦੇ ਰਾਜਾ ਗੁਲਾਬ ਸਿੰਘ, ਉਸਦੇ ਪੁਤਰ ਰਣਬੀਰ ਸਿੰਘ ਤੇ ਭਤੀਜੇ ਜ਼ੋਰਾਵਾਰ ਸਿੰਘ ਆਦਿ ਵਲ ਚਿਠੀਆਂ ਲਿਖੀਆਂ ਹਨ, ਜਿਨ੍ਹਾਂ ਵਿਚ ਇਹਨਾਂ ਲੋਕਾਂ ਨੂੰ ਭੜਕਾ ਕੇ ਅੰਗਰੇਜ਼ਾਂ ਵਿਰੁਧ ਬਗ਼ਾਵਤ ਖੜੀ ਕਰ ਦੇਣ ਲਈ ਉਕਸਾਇਆ ਗਿਆ ਹੈ।"

ਉਹਨਾਂ ਚਿਠੀਆਂ ਦੀ ਪੜਤਾਲ ਕੀਤੀ ਗਈ ਤਾਂ ਉਹਨਾਂ ਵਿਚ ਕਿਧਰੇ ਵੀ ਬਗ਼ਾਵਤ ਆਦਿ ਦੀ ਉਕਸਾਹਟ ਦਾ ਜ਼ਿਕਰ ਨਹੀਂ ਸੀ। ਕਪਤਾਨ ਨਿਕਲਸਨ ਤੇ ਰੇਜ਼ੀਡੈਂਟ ਦੋਹਾਂ ਦੀ ਨਿਗਾਹ ਵਿਚ ਸ੍ਰ: ਚੱਤਰ ਸਿੰਘ ਨਿਰਦੋਸ਼ ਸੀ। ਪਰ ਕੁਝ ਦਿਨਾਂ ਪਿਛੋਂ ਅਚਾਨਕ ਅੰਗਰੇਜ਼ਾਂ ਦੀ ਸਿਆਸਤ ਵਿਚ ਇਨਕਲਾਬ ਆਇਆ, ਤਾਂ ਕਪਤਾਨ ਨਿਕਲਸਨ ਤੇ ਰੇਜ਼ੀਡੈਂਟ ਦੋਹਾਂ ਨੇ ਫੈਸਲਾ ਕਰਕੇ ਸ੍ਰ: ਚੱਤਰ ਸਿੰਘ ਨੂੰ ਲਿਖਿਆ, ਕਿ "ਜੇ ਜਾਨ ਬਖਸ਼ੀ ਚਾਹੁੰਦੇ ਹੋ, ਤਾਂ ਕਨੋਰਾ ਦੇ ਕਾਤਲਾਂ ਨੂੰ ਸਾਡੇ ਹਵਾਲੇ ਕਰ ਦਿਉ, ਤੇ ਆਪਣੀ ਜਾਗੀਰ ਦਾ ਚਾਰਜ ਦੇ ਕੇ ਹਕੂਮਤ ਤੋਂ ਅਲਿਹਦਾ ਹੋ ਜਾਉ।"*

---

* ੨੩ ਅਗਸਤ ਨੂੰ ਰੇਜ਼ੀਡੈਂਟ ਨੇ ਮੇਜਰ ਐਡਵਰਡਜ਼ ਨੂੰ ਚਿਠੀ ਲਿਖੀ – "ਸ੍ਰ: ਚੱਤਰ ਸਿੰਘ ਇਸ ਮੁਆਮਲੇ ਵਿਚ ਬਿਲਕੁਲ ਬੇ-ਕਸੂਰ ਹੈ, ਤੇ ਇਸ ਬੀਮਾਰੀ ਦੀ ਜੜ੍ਹ ਏਬਟ ਹੈ।"

੨੦ ਅਗਸਤ ਨੂੰ ਰੇਜ਼ੀਡੈਂਟ ਨੇ ਅੰਗਰੇਜ਼ੀ ਫੌਜਾਂ ਦੇ ਵਡੇ ਕਮਾਂਡਰ ਨੂੰ ਲਿਖਿਆ – "ਜਾਪਦਾ ਹੈ, ਕਿ ਕਪਤਾਨ ਨਿਕਲਸਨ ਨੂੰ ਅਸਲੀ ਹਾਲਾਤ ਦਾ ਪਤਾ ਨਹੀਂ, ਕਿ ਕਨੋਰਾ ਨੂੰ ਕਿਉਂ ਆਪਣੀ ਜਾਨ ਤੋਂ ਹਥ ਧੋਣੇ ਪਏ। ਉਹ ਬਿਨਾ ਜਾਂਚ ਪੜਤਾਲ ਕੀਤੇ, ਸ: ਚੱਤਰ ਸਿੰਘ ਨੂੰ ਦੋਸ਼ੀ ਠਹਿਰਾ ਰਹੇ ਹਨ।"

੨੪ ਅਗਸਤ ਨੂੰ ਰੇਜ਼ੀਡੈਂਟ ਨੇ ਏਬਟ ਨੂੰ ਝਾੜਦਿਆਂ ਹੋਇਆਂ ਲਿਖਿਆ – "ਤੂੰ ਇਸ ਮੁਆਮਲੇ ਨੂੰ ਐਵੇਂ ਵਧਾ ਰਿਹਾ ਹੈਂ, ਕਨੋਰਾ ਦੀ ਮੌਤ ਦੀ ਦਿਤੀ ਗਈ ਇਸ ਸਜ਼ਾ ਨੂੰ ਕਿਸੇ ਤਰ੍ਹਾਂ ਵੀ ਕਤਲ ਨਹੀਂ ਕਿਹਾ ਜਾ ਸਕਦਾ।"

ਸ: ਚਤਰ ਸਿੰਘ – ਬੁਢੇ ਸਰਦਾਰ – ਦੇ ਸਨਮਾਨ ਨੂੰ ਇਸ ਹੁਕਮ ਨੇ ਕਰੜੀ ਚੋਟ ਲਾਈ। ਉਸਨੇ ਅੰਗਰੇਜ਼ਾਂ ਦੀ ਸਦਾ ਵਫ਼ਾਦਾਰੀ ਕੀਤੀ, ਪਰ ਬਦਲੇ ਵਿਚ ਇਹੋ ਕੁਝ ਮਿਲਿਆ। ਬੁਢੇ ਦੇ ਝੁਰੜੀਆਂ ਭਰੇ ਚਿਹਰੇ ਤੇ ਨੌਜਵਾਨਾਂ ਵਰਗੀ ਲਾਲੀ ਆ ਗਈ। ਉਸ ਦੀਆਂ ਨਾੜਾਂ ਵਿਚ ਕਿੰਨੇ ਚਿਰ ਤੋਂ ਜੰਮ ਚੁਕੇ ਸਿਖੀ-ਖੂਨ ਨੇ ਉਬਾਲਾ ਖਾਧਾ, "ਸਤਿ ਸ੍ਰੀ ਅਕਾਲ" ਦਾ ਨਾਹਰਾ ਲਾ ਕੇ ਭਗੌਤੀ (ਤਲਵਾਰ) ਨੂੰ ਚੁੰਮਿਆ, ਤੇ ਸਿਖ ਫ਼ੌਜਾਂ ਨੂੰ ਮੂਲ ਰਾਜ ਦੀਆਂ ਬਾਗ਼ੀ ਫ਼ੌਜਾਂ ਨਾਲ ਮਿਲ ਜਾਣ ਲਈ ਹੁਕਮ ਦੇ ਦਿਤਾ। ਇਸ ਤਰ੍ਹਾਂ ਆਖ਼ਰੀ ਉਮਰ ਵਿਚ ਤੀਰਥਾਂ ਦੀ ਯਾਤਰਾ ਜਾ ਰਹੇ ਬੁਢੇ ਸਰਦਾਰ ਨੂੰ ਰੈਜ਼ੀਡੈਂਟ ਤੇ ਹੋਰ ਕਈ ਅੰਗਰੇਜ਼ ਕਰਮਚਾਰੀਆਂ ਨੇ ਬੰਨ੍ਹ ਕੇ ਮੈਦਾਨੇ-ਜੰਗ ਵਿਚ ਭੇਜ ਦਿਤਾ।

ਸ੍ਰ: ਚਤਰ ਸਿੰਘ ਨੇ ਆਪਣੇ ਪੁਤਰ ਸ਼ੇਰ ਸਿੰਘ ਨੂੰ ਸਾਰੇ ਹਾਲਾਤ ਲਿਖ ਕੇ ਚਿਠੀ ਘਲੀ ਕਿ "ਬੇਟਾ! ਅੰਗਰੇਜ਼ਾਂ ਦੀ ਵਫ਼ਾਦਾਰੀ ਚੋਂ ਮੈਂ ਬਹੁਤ ਕੁਝ ਖਟਿਆ। ਇਸ ਦੇ ਬਦਲੇ ਅਹਿਸਾਨ ਕਦੀ ਨ ਭੁਲ ਸਕਣ ਵਾਲੀ ਅੰਗਰੇਜ਼ੀ ਕੌਮ ਤੇਰੇ ਬੁਢੇ ਪਿਉ ਨੂੰ ਘਸੀਟਣਾ ਚਾਹੁੰਦੀ ਹੈ। ਇਨ੍ਹਾਂ ਆਖ਼ਰੀ ਦਿਨਾਂ ਵਿਚ ਉਸ ਨੂੰ ਦਰ ਦਰ ਰੋਲ ਕੇ ਇਕ ਨਵਾਂ ਸਬਕ ਸਿਖਾਣਾ ਚਾਹੁੰਦੀ ਹੈ। ਹੁਣ ਤੇਰਾ ਪਿਓ ਹੋਰ ਵਧੇਰੇ ਬੇਇਜ਼ਤੀ ਨਹੀਂ ਸਹਾਰ ਸਕਿਆ ਤੇ ਉਹ ਤਲਵਾਰ ਫੜ ਮੈਦਾਨ ਵਿਚ ਨਿਕਲ ਆਇਆ ਹੈ। ਮੈਂ ਅਜ ਪੰਜਾਬ ਨੂੰ ਅੰਗਰੇਜ਼ਾਂ ਦੀ ਗੁਲਾਮੀ ਚੋਂ ਸਦਾ ਲਈ ਕਢ ਲੈਣ ਦੀ ਕਸਮ ਖਾਧੀ ਹੈ – ਜਾਂ ਤੇਰਾ ਪਿਓ ਮੈਦਾਨ ਵਿਚ ਇੰਚ ਇੰਚ ਕਟ ਮਰੇਗਾ, ਜਾਂ ਜਿਤ ਦਾ ਝੰਡਾ ਲਹਿਰਾ ਕੇ ਮੁੜੇਗਾ। ਮੇਰੀ ਵਲੋਂ ਸਾਰੀਆਂ ਸਿਖ ਫ਼ੌਜਾਂ ਨੂੰ ਇਹ ਪੈਗ਼ਾਮ ਪੁਚਾ ਦਿਓ ਕਿ ਜਿੰਨੇ ਮ: ਰਣਜੀਤ ਸਿੰਘ ਦੇ ਨਾਮ ਲੇਵਾ ਹਨ – ਉਹ ਪੰਜਾਬ ਦੀ ਰਾਖੀ ਦਾ ਬੀੜਾ ਉਠਾ ਕੇ ਮੇਰੀਆਂ

---

ਪਰ ਬਿਨਾਂ ਹਾਲਾਤ ਵਿਚ ਕਿਸੇ ਕਿਸਮ ਦੀ ਤਬਦੀਲੀ ਆਏ ਦੇ ਰੈਜ਼ੀਡੈਂਟ ਨੇ ਸ: ਚਤਰ ਸਿੰਘ ਦੀ ਜਾਗੀਰ ਦੀ ਜ਼ਬਤੀ ਦਾ ਹੁਕਮ ਦੇ ਕੇ ਆਪਣੀ ਕੌਮ ਦਾ ਨਾਂ ਰੌਸ਼ਨ ਕੀਤਾ।

ਫੌਜਾਂ ਵਿਚ ਆ ਮਿਲਣ।"

ਉਪਰਲੀ ਚਿਠੀ ਕੀ ਸੀ? ਸਿਖਾਂ ਦੇ ਸੀਨੇ ਵਿਚ ਕਿੰਨੇ ਚਿਰ ਤੋਂ ਧੁਖ ਰਹੀ ਅਗ ਪੁਰ ਇਕ-ਦਮ ਤੇਲ ਛਿੜਕਿਆ ਗਿਆ। ਬਗ਼ਾਵਤ ਦੀ ਜਵਾਲਾ ਇਕ ਦਮ ਭੜਕ ਉਠੀ। ਅਚਾਨਕ ਬਹੁਤ ਸਾਰੀਆਂ ਸਿਖ ਫ਼ੌਜਾਂ ਅੰਗਰੇਜ਼ਾਂ ਦਾ ਸਾਥ ਛਡ ਕੇ ਮੂਲ ਰਾਜ ਨਾਲ ਜਾ ਰਲੀਆਂ।

# ਅਠਵਾਂ ਕਾਂਡ

ਸ਼ੇਰ ਸਿੰਘ ਦੀ ਅੰਗਰੇਜ਼ਾਂ ਨਾਲੋਂ ਅਲਹਿਦਗੀ

ਅਸੀ ਅਗੇ ਲਿਖ ਆਏ ਹਾਂ, ਕਿ ਜੇ ਲਾਰਡ ਡਲਹੌਜ਼ੀ ਇਸ ਬਗ਼ਾਵਤ ਨੂੰ ਜਲਦੀ ਖ਼ਤਮ ਕਰਨਾ ਚਾਹੁੰਦਾ, ਤਾਂ ਇਹ ਕੁਝ ਦਿਨਾਂ ਦਾ ਕੰਮ ਸੀ। ਪਰ ਉਸਦੀ ਤੇ ਹੋਰ ਅੰਗਰੇਜ਼ ਕਰਮਚਾਰੀਆਂ ਦੀ ਇਛਾ ਢਿਲ ਪਾ ਕੇ ਸਾਰੇ ਪੰਜਾਬ ਨੂੰ ਇਕ ਦਮ ਹੜੱਪ ਕਰਨ ਦੀ ਸੀ। ਸਿਖ ਫ਼ੌਜਾਂ ਪੂਰੀ ਤਰ੍ਹਾਂ ਮੁਲਤਾਨ ਦੀ ਬਗ਼ਾਵਤ ਦਬਾਣ ਲਈ ਅੰਗਰੇਜ਼ੀ ਫ਼ੌਜਾਂ ਦਾ ਸਾਥ ਦੇ ਰਹੀਆਂ ਸਨ। ਆਪਣੇ ਪਿਤਾ ਨਾਲ ਹੋ ਰਹੀ ਬਦ-ਸਲੂਕੀ ਦੇ ਬਾਵਜੂਦ ਸ: ਸ਼ੇਰ ਸਿੰਘ ਅੰਗਰੇਜ਼ਾਂ ਦੀ ਸਹਾਇਤਾ ਕਰ ਰਿਹਾ ਸੀ।

ਮੇਜਰ ਐਡਵਰਡਜ਼ ਨੇ ੧੩ ਜੁਲਾਈ ਸੰਨ ੧੮੪੮ ਨੂੰ ਲਿਖਿਆ – "ਸਿਖ ਸਰਦਾਰ ਸਚੇ ਦਿਲੋਂ ਸਾਡੇ ਨਾਲ ਹਨ। ਸ਼ੇਰ ਸਿੰਘ ਦੇ ਕੁਝ ਫ਼ੌਜੀ

ਇਸ ਲੜਾਈ ਵਿਚ ਹਿਸਾ ਨਹੀਂ ਲੈਣਾ ਚਾਹੁੰਦੇ, ਪਰ ਉਹ ਸ਼ੇਰ ਸਿੰਘ ਦੇ ਹੁਕਮ ਤੋਂ ਇਨਕਾਰੀ ਹੋਣ ਦੀ ਜੁਰਅੱਤ ਵੀ ਨਹੀਂ ਕਰ ਸਕਦੇ। ਸ਼ੇਰ ਸਿੰਘ ਨੇ ਅਜਿਹੇ ਕਈ ਆਦਮੀਆਂ ਨੂੰ ਸਖ਼ਤ ਸਜ਼ਾਵਾਂ ਦਿਤੀਆਂ ਹਨ, ਜਿਨ੍ਹਾਂ ਨਾਲ ਬਾਕੀਆਂ ਨੂੰ ਨਸੀਹਤ ਹੋ ਗਈ ਹੈ।"

ਮੂਲ ਰਾਜ ਕਿਲ੍ਹੇ ਦੀ ਮੁਰੰਮਤ ਵਿਚ ਲਗਾ ਹੋਇਆ ਸੀ,ਤੇ ਐਡਵਰਡਜ਼ ਫੌਜੀ ਸਹਾਇਤਾ ਖੁਣੋ ਬੇਕਾਰ ਬੈਠਾ ਸੀ, ਕਿ ਸ: ਸ਼ੇਰ ਸਿੰਘ ਆਪਣੀਆਂ ਫੌਜਾਂ ਸਣੇ ਮਦਦ ਲਈ ਆ ਪੁਜਾ। ਉਸ ਦੀਆਂ ਫੌਜਾਂ ਵੇਖਕੇ ਮੂਲ ਰਾਜ ਡਰ ਗਿਆ। ਮੂਲ ਰਾਜ ਨੇ ਆਪਣਾ ਖਾਸ ਆਦਮੀ ਸ਼ੇਰ ਸਿੰਘ ਪਾਸ ਮਦਦ ਲਈ ਭੇਜਿਆ, ਪਰ ਸ਼ੇਰ ਸਿੰਘ ਨੇ ਉਸਦੇ ਆਦਮੀ ਦਾ ਮੂੰਹ ਕਾਲਾ ਕਰਕੇ ਖੋਤੇ ਪੁਰ ਚਾੜ੍ਹ ਵਾਪਸ ਘਲ ਦਿਤਾ।

ਜਦ ਮੂਲ ਰਾਜ ਨੂੰ ਸ਼ੇਰ ਸਿੰਘ ਤੋਂ ਕੋਈ ਆਸ ਨ ਰਹੀ ਤਾਂ ਉਸ ਨੇ ਸ਼ੇਰ ਸਿੰਘ ਨੂੰ ਕਤਲ ਕਰਾ ਕੇ ਫ਼ੌਜ ਨੂੰ ਆਪਣੇ ਨਾਲ ਮਿਲਾ ਲੈਣ ਦੀ ਸਾਜ਼ਸ਼ ਕੀਤੀ। ਪਰ ਵਕਤ ਸਿਰ ਇਸ ਸਾਜ਼ਸ ਦਾ ਪਤਾ ਲਗ ਗਿਆ। ਜਿਸ ਨਾਲ ਸ਼ੇਰ ਸਿੰਘ ਬਚ ਗਿਆ।

ਉਪ੍ਰੋਕਤ ਸਤਰਾਂ ਲਿਖਣ ਤੋਂ ਸਾਡਾ ਭਾਵ ਇਹ ਹੈ ਕਿ ਸ਼ੇਰ ਸਿੰਘ ਕਿਸ ਭਗਤੀ-ਭਾਵ ਨਾਲ ਅੰਗਰੇਜ਼ੀ ਫੌਜ ਦੀ ਸਹਾਇਤਾ ਕਰ ਰਿਹਾ ਸੀ, ਪਰ ਇਸਦੇ ਬਾਵਜੂਦ ਅੰਗਰੇਜ਼ ਉਸਦੇ ਬੁਢੇ ਪਿਓ ਨਾਲ ਕੀਤੀ ਗਈ ਬੇਸਲੂਕੀ ਕਾਰਣ ਉਸ ਪਰ ਸ਼ਕ ਕਰਨ ਲਗ ਪਏ ਕਿ ਸ਼ੇਰ ਸਿੰਘ ਬੇਵਫ਼ਾਈ ਕਰੇਗਾ। ਸ਼ੇਰ ਸਿੰਘ ਨੂੰ ਇਨ੍ਹਾਂ ਗਲਾਂ ਦਾ ਪਤਾ ਲਗ ਗਿਆ ਸੀ ਤੇ ਉਹ ਵਿਚੋਂ ਵਿਚ ਕੁੜ੍ਹਦਾ ਰਹਿੰਦਾ ਸੀ.ਇਕ ਵਾਰ ਉਸਨੇ ਮੇਜਰ ਐਡਵਰਡਜ਼ ਨੂੰ ਇਥੋਂ ਤਕ ਵੀ ਕਹਿ ਦਿਤਾ ਕਿ "ਮੈਂ ਗੁਰੂ ਗ੍ਰੰਥ ਸਾਹਿਬ ਨੂੰ ਹਥ ਲਾ ਕੇ ਕਸਮ ਖਾਣ ਨੂੰ ਤਿਆਰ ਹਾਂ, ਕਿ ਮੈਂ ਸਚੇ ਦਿਲੋਂ ਅੰਗਰੇਜ਼ਾਂ ਦੀ ਮਦਦ ਕਰ ਰਿਹਾ ਹਾਂ।"

ਸ੍ਰ: ਸ਼ੇਰ ਸਿੰਘ ਨੇ ਮੇਜਰ ਐਡਵਰਡਜ਼ ਨੂੰ ਪਿਤਾ ਨਾਲ ਏਬਟ ਵਲੋਂ ਹੋਈ ਬਦ-ਸਲੂਕੀ ਦੀ ਗਲ ਬਾਤ ਕਰਕੇ ਇਨਸਾਫ਼ ਲਈ ਜ਼ੋਰ ਵੀ ਦਿਤਾ ਤੇ ਕਈ ਨਾਜ਼ਕ ਹਲਿਆਂ ਸਮੇਂ ਮੂਲ ਰਾਜ ਦੀਆਂ ਫ਼ੌਜਾਂ ਤੋਂ ਐਡਵਰਡਜ਼ ਦੀ

ਜਾਨ ਵੀ ਬਚਾਈ। ਇਨ੍ਹਾਂ ਗਲਾਂ ਕਰਕੇ ਸਿਖ ਫ਼ੌਜਾਂ ਕੁਝ ਵਿਗੜ ਵੀ ਗਈਆਂ ਸਨ। ਸਿਖ ਸਿਪਾਹੀ ਚਾਹੁੰਦੇ ਸਨ ਕਿ ਮੂਲ ਰਾਜ ਨਾਲ ਮਿਲਕੇ ਆਖ਼ਰੀ ਵਾਰ ਕਿਸਮਤ ਅਜ਼ਮਾਈ ਕਰ ਲਈ ਜਾਏ। ਉਹ "ਸ਼ੇਰ ਸਿੰਘ ਨੂੰ "ਸ਼ੇਖ ਸਿੰਘ" ਤੇ "ਮੁਸਲਮਾਨ ਦਾ ਤੁਖਮ" ਤਕ ਕਹਿੰਦੇ ਸਨ, ਪਰ ਇਸ ਦੇ ਬਾਵਜੂਦ ਉਹ ਬੜੀ ਵਫ਼ਾਦਾਰੀ ਨਾਲ ਅੰਗਰੇਜ਼ਾਂ ਦੀ ਸਹਾਇਤਾ ਕਰ ਰਿਹਾ ਸੀ।

ਸਤੰਬਰ ੧੮੪੮ ਤਕ ਸ਼ੇਰ ਸਿੰਘ ਦੀ ਸਹਾਇਤਾ ਨਾਲ ਅੰਗਰੇਜ਼ ਮੂਲ ਰਾਜ ਦੀਆਂ ਫ਼ੌਜਾਂ ਨੂੰ ਹਰਾਂਦੇ ਕਿਲ੍ਹੇ ਤੋਂ ਸਿਰਫ਼ ਅਠ ਕੁ ਸੌ ਗਜ਼ ਦੀ ਵਿਥ ਤਕ ਅਪੜ ਗਏ। ਇਹ ਮੋਰਚਾ ਉਸੇ ਵਕਤ ਮਾਰਿਆ ਜਾਣਾ ਸੀ ਕਿ ਸ਼ੇਰ ਸਿੰਘ ਨੂੰ ਆਪਣੇ ਬੁਢੇ ਤੇ ਸਤਿਕਾਰ ਯੋਗ ਪਿਤਾ ਦੀ ਉਹ ਇਤਹਾਸਕ ਚਿਠੀ ਆ ਮਿਲੀ ਜਿਸਦਾ ਅਸੀ ਪਿਛਲੇ ਕਾਂਡ ਵਿਚ ਜ਼ਿਕਰ ਕਰ ਆਏ ਹਾਂ ਬਸ ਫਿਰ ਕੀ ਸੀ। ਆਪਣੀ ਸੇਵਾ ਦੇ ਬਦਲੇ ਪਿਤਾ ਦੀ ਜਗੀਰ ਦੀ ਜ਼ਬਤੀ ਤੇ ਉਸ ਨਾਲ ਕੀਤੀ ਬੇਇਜ਼ਤੀ ਨੂੰ ਉਹ ਨਾ ਸਹਾਰ ਸਕਿਆ। ਉਸਦੀ ਉਹੀ ਤਲਵਾਰ ਜਿਸ ਨੇ ਮੂਲ ਰਾਜ ਦੀਆਂ ਫ਼ੌਜਾਂ ਦਾ ਲਹੂ ਪੀਤਾ ਸੀ ਉਸ ਦੀ ਸਹਾਇਤਾ ਲਈ ਅੰਗਰੇਜ਼ਾਂ ਵਿਰੁਧ ਨਿਕਲ ਆਈ। ਸਤੰਬਰ ਦੀ ਤੇਰਾਂ ਤਰੀਕ ਨੂੰ ਸ਼ੇਰ ਸਿੰਘ ਨੇ ਆਪਣੇ ਛੋਟੇ ਭਰਾ ਗੁਲਾਬ ਸਿੰਘ ਨੂੰ ਲਾਹੌਰ ਚਿਠੀ ਲਿਖੀ – "ਅੰਗਰੇਜ਼ਾਂ ਵਲੋਂ ਸਿੰਘ ਸਾਹਿਬ (ਪਿਤਾ ਜੀ) ਦੀ ਸਖ਼ਤ ਬੇਇਜ਼ਤੀ ਕੀਤੀ ਗਈ ਹੈ। ਜਿਸ ਨੂੰ ਮੈਂ ਹੁਣ ਹੋਰ ਵਧੇਰੇ ਨਹੀਂ ਸਹਾਰ ਸਕਦਾ, ਤੇ ਅਜ ਤਲਵਾਰ ਨੂੰ ਹਥ ਲਾ ਕੇ ਸਹੁੰ ਖਾਂਦਾ ਹਾਂ, ਕਿ ਅੰਗਰੇਜ਼ ਦੀ ਸਹਾਇਤਾ ਨਹੀਂ ਕਰਨੀ –ਜੇ ਤੁਸੀ ਪਿਤਾ ਜੀ ਤੇ ਮੇਰੀ ਬੇਇਜ਼ਤੀ ਸਹਾਰ ਕੇ ਅੰਗਰੇਜ਼ਾਂ ਦੀ ਗੁਲਾਮੀ ਵਿਚ ਰਹਿਣਾ ਚਾਹੋ ਤਾਂ ਜਮ ਜਮ, ਵਰਨਾ ਅਜ ਹੀ ਲਾਹੌਰ ਛਡ ਕੇ ਪਿਤਾ ਜੀ ਪਾਸ ਚਲੇ ਜਾਓ – ਜਾਂ ਜਮੂੰ ਵਲ ਨਿਕਲ ਤੁਰੋ – ਹੁਣ ਮੇਰੀ ਦੂਜੀ ਚਿਠੀ ਦੀ ਆਸ ਨ ਕਰਨੀ– ਜੇ ਕਿਸਮਤ ਹੋਈ ਤਾਂ ਫਿਰ ਮਿਲਾਂਗੇ – ਵਰਨਾ –।"

ਇਸ ਪਿਛੋਂ ਇਕ ਸਰਕੂਲਰ ਪੰਜਾਬੀਆਂ ਦੇ ਨਾਂ ਸ: ਸ਼ੇਰ ਸਿੰਘ ਨੇ

ਘਲਿਆ – "ਮ: ਰਣਜੀਤ ਸਿੰਘ ਦੇ ਜੀਂਦਿਆਂ ਜਿਹੜੇ ਲੋਕ ਅੱਖ ਉਠਾਕੇ ਪੰਜਾਬ ਦੀ ਧਰਤੀ ਵਲ ਨਹੀਂ ਸਨ ਵੇਖ ਸਕਦੇ, ਉਹਨਾਂ ਸ਼ੇਰੇ ਪੰਜਾਬ ਦੇ ਅੱਖਾਂ ਮੀਟਣ ਮਗਰੋਂ ਦੋਸਤੀ ਨੂੰ ਇਸ ਤਰ੍ਹਾਂ ਨਿਭਾਇਹਿਆ, ਕਿ ਉਸ ਦੀ ਅਤ-ਪਿਆਰੀ ਰਾਣੀ ਨੂੰ ਦਰ ਦਰ ਰੋਲਿਆ । ਉਸ ਦੇ ਪੁਤਰਾਂ ਨਾਲ ਅਤ-ਬੁਰਾ ਸਲੂਕ ਕੀਤਾ ਤੇ ਉਸਦੀ ਸਾਲਾਂ ਬਧੀ ਮਿਹਨਤ ਨਾਲ ਕੀਤੀ ਘਾਲਣਾ ਨੂੰ ਹੜੱਪ ਕਰਨ ਦਾ ਯਤਨ ਕੀਤਾ । ਮੈਂ ਆਪਣੇ ਵਤਨ ਨੂੰ ਹੋਰ ਦੇਰ ਗ਼ੁਲਾਮ ਵੇਖਣਾ ਨਹੀਂ ਚਾਹੁੰਦਾ, ਤੇ ਅਜ ਤੋਂ ਪ੍ਰਣ ਕਰਦਾ ਹਾਂ ਕਿ ਜਦ ਤਕ ਜਾਨ ਵਿਚ ਜਾਨ ਹੈ, ਅੰਗਰੇਜ਼ਾਂ ਵਿਰੁਧ ਲੜ ਕੇ ਵਤਨ ਦੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਕਟਣ ਲਈ ਸਟਾਂ ਲਾਂਦਾ ਰਹਾਂਗਾ – ਆਉ । ਮੇਰੇ ਦੇਸ਼ ਵਾਸੀਉ, ਉਠੋ ! ਜਿੰਨ੍ਹਾਂ ਕੌਮੀ ਝੰਡੇ ਹੇਠਾਂ ਕਠੇ ਹੋ ਕੇ ਮੁਲਕ ਨੂੰ ਗੋਰਾਂ ਦੀਆਂ ਜੋਕਾਂ ਤੋਂ ਬਚਾਣਾ ਹੈ – ਉਹ ਵਹੀਰਾਂ ਘਤ ਕੇ ਆ ਜਾਉ । ਕਲ੍ਹ ਦੀ ਗ਼ੁਲਾਮੀ ਨਾਲੋਂ ਅਜ ਦੀ ਮੌਤ ਚੰਗੀ । ਤੇ ਜੇ ਮਰਨਾ ਹੀ ਹੈ, ਤਾਂ ਕਿਉਂ ਨਾ ਸ਼ੇਰ ਦੀ ਮੌਤ ਮੈਦਾਨੇ ਜੰਗ ਵਿਚ ਮਰੀਏ –"

ਤੀਜੀ ਚਿਠੀ ਮੂਲ ਰਾਜ ਵਲ ਲਿਖੀ ਗਈ ਕਿ ਸ਼ੇਰ ਸਿੰਘ ਦੀਆਂ ਫ਼ੌਜਾਂ ਮੂਲ ਰਾਜ ਨਾਲ ਆ ਮਿਲਣਾ ਚਾਹੁੰਦੀਆਂ ਹਨ । ਪਰ ਮੂਲ ਰਾਜ ਨੂੰ ਪਿਛਲੀਆਂ ਸਾਰੀਆਂ ਗਲਾਂ ਯਾਦ ਸਨ । ਉਸ ਵਲੋਂ ਬਿਨੇ ਪੱਤਰ ਲੈ ਕੇ ਆਏ ਆਦਮੀ ਨੂੰ ਸ਼ੇਰ ਸਿੰਘ ਨੇ ਬੇ-ਇੱਜ਼ਤ ਕਰਕੇ ਕਾਲਾ ਮੂੰਹ ਕਰਕੇ ਘੋੜੇ ਪੁਰ ਚਾੜ ਵਾਪਸ ਕੀਤਾ ਸੀ । ਸੋ ਉਸ ਨੂੰ ਇਸ ਗਲ ਦਾ ਯਕੀਨ ਨਾ ਆਇਆ, ਤੇ ਉਸ ਨੇ ਸ਼ੇਰ ਸਿੰਘ ਦੀਆਂ ਫ਼ੌਜਾਂ ਨੂੰ ਕਿਲ੍ਹੇ ਦੇ ਅੰਦਰ ਨ ਵੜਨ ਦਿਤਾ,ਸਗੋਂ ਬਾਹਰ ਹੀ ਡੇਰਾ ਲਾਣ ਲਈ ਕਿਹਾ ਗਿਆ ।

ਇਸ ਪਿਛੋਂ ਮੂਲ ਰਾਜ ਨੇ ਸ਼ੇਰ ਸਿੰਘ ਨੂੰ ਇਕ ਗੁਰਦਵਾਰੇ ਲਿਜਾਕੇ ਗੁਰੂ ਗ੍ਰੰਥ ਸਾਹਿਬ ਸਾਹਮਣੇ ਸਹੁੰ ਖੁਆਈ, ਪਰ ਪੂਰੀ ਤਰ੍ਹਾਂ ਫਿਰ ਵੀ ਯਕੀਨ ਨ ਆਣ ਤੇ ਸ਼ੇਰ ਸਿੰਘ ਬੜਾ ਦੁਖੀ ਹੋਇਆ, ਤੇ ਉਸਨੇ ਆਪਣੇ ਪਿਤਾ ਪਾਸ ਚਲੇ ਜਾਣ ਲਈ ਫੈਸਲਾ ਕੀਤਾ । ਕਾਸ਼ ਕਿ ਉਸ ਵੇਲੇ ਮੂਲ ਰਾਜ ਕੁਝ ਸਿਆਣਪ ਤੋਂ ਕੰਮ ਲੈਂਦਾ ਤਾਂ ਦੋਵੇਂ ਫੌਜਾਂ ਰਲਕੇ ਸ਼ਾਇਦ

ਦੂਜੀ ਸਿਖ ਲੜਾਈ ਮਗਰੋਂ ਪੰਜਾਬ ਦਾ ਨਕਸ਼ਾ ਹੀ ਬਦਲ ਦੇਂਦੀਆਂ। ਪਰ ਹੋਣੀ ਨੂੰ ਜੋ ਮਨਜ਼ੂਰ ਸੀ, ਉਹੀ ਹੋਣਾ ਸੀ।

੧੪ ਸਤੰਬਰ ਨੂੰ ਸ਼ੇਰ ਸਿੰਘ ਦੇ ਵਖ ਹੋਂਦਿਆਂ ਹੀ ਅੰਗਰੇਜ਼ੀ ਫ਼ੌਜ ਵਿਚ ਖਲਬਲੀ ਮਚ ਗਈ। ਪਿਛਲੇ ਦਿਨਾਂ ਦੇ ਲਗਾਤਾਰ ਹਮਲਿਆਂ ਤੇ ਲਗਾਤਾਰ ਜਿੱਤਾਂ ਕਾਰਣ ਅੰਗਰੇਜ਼ੀ ਫੌਜਾਂ ਦੇ ਹੌਸਲੇ ਵਧ ਗਏ ਸਨ, ਪਰ ਇਸ ਖਬਰ ਨੇ ਚੁਪਾਸੀਂ ਮਾਯੂਸੀ ਫੈਲਾ ਦਿਤੀ। ਸ਼ੇਰ ਸਿੰਘ ਨਾਲ ਸਿਰਫ ਚਾਰ ਹਜ਼ਾਰ ਫੌਜ ਹੀ ਵਖ ਹੋਈ ਸੀ ਤੇ ਲਾਹੌਰ ਦਰਬਾਰ ਦੀਆਂ ਸਿਖ ਫ਼ੌਜਾਂ ਪਹਿਲਾਂ ਵਾਂਗ ਮਦਦ ਕਰ ਰਹੀਆਂ ਸਨ, ਪਰ ਪੂਰੇ ਦੋ ਦਿਨ ਇਹਨਾਂ ਫ਼ੌਜਾਂ ਨੂੰ ਕਿਲ੍ਹੇ ਪੁਰ ਹਮਲਾ ਕਰਨ ਦਾ ਹੌਸਲਾ ਨਾ ਹੋ ਸਕਿਆ।

ਮੂਲ ਰਾਜ ਦੀ ਹਾਰ

ਮੂਲ ਰਾਜ ਨੇ ਕਾਬਲ ਦੇ ਅਮੀਰ ਦੋਸਤ ਮੁਹੰਮਦ ਪਾਸੋਂ ਸਹਾਇਤਾ ਦੀ ਮੰਗ ਕੀਤੀ, ਜਿਸ ਨੇ ਆਪਣੇ ਪੁਤਰ ਨਾਲ ਕੁਝ ਫ਼ੌਜ ਭੇਜ ਦਿਤੀ। ਹੁਣ ਮੂਲ ਰਾਜ ਕਿਲ੍ਹੇ ਦੇ ਅਗੋਂ ਰਾਹ ਸਾਫ ਕਰਨ ਲਈ ਆਪਣੀ ਫੌਜ ਲੈ ਕੇ ਅਗੇ ਵਧਿਆ। ਅੰਗਰੇਜ਼ੀ ਫੌਜਾਂ ਨੇ ਉਸ ਦੀ ਫੌਜ ਪੁਰ ਤੋਪਾਂ ਦੀ ਅਗ ਵਸਾਈ. ਪਰ ਇਹ ਇਕ ਦਮ ਪਿਛੇ ਨ ਹਟੇ। ਅਖ਼ੀਰ ਮਜਬੂਰ ਹੋ ਕੇ ਅੰਗਰੇਜ਼ੀ ਫੌਜਾਂ ਦੇ ਜਰਨੈਲ ਨੇ ਉਸ ਪਾਸਿਓਂ ਪਿਛੇ ਹਟਕੇ ਮੁਲਤਾਨੀ ਫੌਜ ਪੁਰ ਹਲਾ ਕਰ ਦਿਤਾ। ਇਹ ਫੌਜ ਇਸ ਹਲੇ ਨੂੰ ਨ ਸਹਿ ਨ ਸਕੀ। ਪਰ ਦੋਵੇਂ ਪਾਸੇ ਆਮੋ ਸਾਹਮਣੇ ਡਟੇ ਰਹੇ। ਅਖ਼ੀਰ ਅੰਗਰੇਜ਼ਾਂ ਨੂੰ ਬੰਬਈ ਵਲੋਂ ਹੋਰ ਫੌਜੀ ਸਹਾਇਤਾ ਆ ਗਈ – ਤੇ ੨੭ ਦਸੰਬਰ ੧੮੪੮ ਨੂੰ ੧੫੬੪੮ ਪੈਦਲ ਫੌਜ ੩੦੧੨ ਘੋੜ ਸਵਾਰ ਤੇ ੬੧ ਤੋਪਾਂ ਲੈਕੇ ਅਗਰੇਜ਼ਾਂ ਨੇ ਤਕੜਾ ਹਮਲਾ ਮੁਲਤਾਨ ਕਿਲ੍ਹੇ ਪੁਰ ਕੀਤਾ। ਮੂਲ ਰਾਜ ਦੀਆਂ ਫ਼ੌਜਾਂ ਬੜੀ ਬਹਾਦਰੀ ਨਾਲ ਲੜੀਆਂ, ਪਰ ਅਚਾਨਕ ਅੰਗਰੇਜ਼ੀ ਤੋਪ ਦੇ ਇਕ ਗੋਲੇ ਨਾਲ ਕਿਲ੍ਹੇ ਦੇ ਬਾਰੂਦ ਖਾਨੇ ਨੂੰ ਅਗ ਲਗ

ਗਈ। ਸਾਰਾ ਸਿੱਕਾ ਬਰੂਦ ਤਬਾਹ ਹੋ ਗਿਆ। ਇਸ ਤਬਾਹੀ ਦੇ ਨਾਲ ੫੦੦ ਦੇ ਕਰੀਬ ਫੌਜੀ ਮਾਰੇ ਜਾਂ ਜ਼ਖਮੀ ਹੋ ਗਏ। ਅੰਗਰੇਜ਼ੀ ਫੌਜ ਨੂੰ ਇਸ ਖ਼ਬਰ ਨਾਲ ਜਿਹੜੀ ਖੁਸ਼ੀ ਹੋਈ ਉਹ ਉਹਨਾਂ ਦੇ ਚੀਕ ਚਿਹਾੜੇ ਤੇ ਨਾਹਰਿਆਂ ਦੀ ਗੂੰਜ ਤੋਂ ਚੰਗੀ ਤਰ੍ਹਾਂ ਪਤਾ ਲਗ ਸਕਦੀ ਸੀ।

ਨਵੇਂ ਸਾਲ – ਜਨਵਰੀ ਦੀ ਦੋ ਤਰੀਕ ਨੂੰ ਅੰਗਰੇਜ਼ੀ ਫ਼ੌਜਾਂ ਨੇ ਸ਼ਹਿਰ ਦੇ ਬਹੁਤ ਸਾਰੇ ਹਿੱਸੇ ਪੁਰ ਕਬਜ਼ਾ ਕਰ ਲਿਆ, ਤੇ ਕਿਲ੍ਹੇ ਦੇ ਬਾਹਰ ਵਾਰ ਦੀ ਮੂਲ ਰਾਜ ਦੀ ਫੌਜ ਵੀ ਬੁਰੀ ਤਰ੍ਹਾਂ ਘਿਰ ਗਈ। ਅਖੀਰ ਮੂਲ ਰਾਜ ਆਪਣੀ ਤਿੰਨ ਹਜ਼ਾਰ ਚੋਣਵੀਂ ਫੌਜ ਲੈ ਕੇ ਕਿਲ੍ਹੇ ਅੰਦਰ ਦਾਖਲ ਹੋ ਗਿਆ. ਤੇ ਰਾਤ ਨੂੰ ਜਦ ਉਸ ਦੀਆਂ ਬਾਕੀ ਫੌਜਾਂ ਨੇ ਦਰਵਾਜ਼ਾ ਬੰਦ ਵੇਖਿਆ ਤਾਂ ਉਹ ਚੁਪ ਚਾਪ ਜਿਧਰ ਮੂੰਹ ਆਇਆ ਨਸ ਉਠੀਆਂ।

ਤਿੰਨ ਜਨਵਰੀ ੧੮੪੯ ਨੂੰ ਸ਼ਹਿਰ ਪੁਰ ਅੰਗਰੇਜ਼ਾਂ ਦਾ ਪੂਰੀ ਤਰ੍ਹਾਂ ਕਬਜ਼ਾ ਹੋ ਗਿਆ, ਤੇ ਕਿਲ੍ਹੇ ਨੂੰ ਚਹੁੰ ਪਾਸਿਉਂ ਘੇਰ ਲਿਆ ਗਿਆ। ਮੂਲ ਰਾਜ ਨੇ ਸੁਲਾਹਨਾਮੇ ਲਈ ਚਿਠੀ ਭੇਜੀ, ਪਰ ਅੰਗਰੇਜ਼ੀ ਜਰਨੈਲ ਬਿਨਾਂ ਕਿਸੇ ਸ਼ਰਤ ਦੇ ਹਥਿਆਰ ਰਖਾਣ ਤੇ ਬਜ਼ਿਦ ਸੀ।

੧੨ ਜਨਵਰੀ ਨੂੰ ਮੂਲ ਰਾਜ ਨੇ ਇਕ ਵਾਰ ਫਿਰ ਆਪਣੀ ਕਿਸਮਤ ਅਜ਼ਮਾਈ। ਉਸਦੀਆਂ ਫ਼ੌਜਾਂ ਨੇ ਜਾਨ ਹੂਲਵੀਂ ਲੜਾਈ ਲੜੀ – ਪਰ ਅੰਗਰੇਜ਼ਾਂ ਦੇ ਟਿਡੀ ਦਲ ਸਾਹਮਣੇ ਉਸ ਦੀਆਂ ਫ਼ੌਜਾਂ ਖਾਲੀ ਤਲਵਾਰ ਦੇ ਸਹਾਰੇ ਕਿੰਨਾ ਚਿਰ ਲੜ ਸਕਦੀਆਂ ਸਨ। ੧੬ ਜਨਵਰੀ ਨੂੰ ਅੰਗਰੇਜ਼ੀ ਗੋਲਾਬਾਰੀ ਨਾਲ ਕਿਲ੍ਹੇ ਵਿਚ ਦੋ ਸ਼ਿਗਾਫ ਪੈਦਾ ਹੋ ਗਏ। ਇਸੇ ਦਿਨ ਮੂਲ ਰਾਜ ਨੇ ਫਿਰ ਸਮਝੌਤੇ ਦੀ ਕੋਸ਼ਸ਼ ਕੀਤੀ – ਪਰ ਉਹ ਨਾਕਾਮ ਰਿਹਾ, ਅਖੀਰ ੨੨ ਜਨਵਰੀ ਨੂੰ ਕਿਲ੍ਹੇ ਵਿਚ ਕਿੰਨੇ ਦਿਨਾਂ ਤੋਂ ਬੰਦ ਹੋਈ ਭੁਖੀ ਪਿਆਸੀ ਤੇ ਚੋਹਾਂ ਪਾਸਿਓਂ ਘਿਰੀ ਉਂਗਲਾਂ ਤੇ ਗਿਣੀ ਜਾਣ ਜੋਗੀ ਮੂਲ

ਰਾਜ ਦੀ ਫੌਜ ਨੇ ਹਥਿਆਰ ਸੁਟ ਦਿਤੇ ਤੇ ਅੰਗਰੇਜ਼ਾਂ ਦਾ ਕਿਲ੍ਹੇ ਅਰ ਸ਼ਹਿਰ ਪੁਰ ਮੁਕੰਮਲ ਤੌਰ ਤੇ ਕਬਜ਼ਾ ਹੋ ਗਿਆ।

ਮੂਲ ਰਾਜ ਪੁਰ ਮੁਕੱਦਮਾ ਚਲਾਇਆ ਗਿਆ। ਪਹਿਲਾਂ ਫਾਂਸੀ ਦੀ ਸਜ਼ਾ ਹੋਈ ਤੇ ਫਿਰ ਉਮਰ ਕੈਦ। ਲਾਹੌਰੋਂ ਕਾਲੇ ਪਾਣੀ ਜਾਂਦਿਆਂ ਹੀ ਰਾਹ ਵਿਚ ਉਸ ਸ਼ੇਰ ਦੀ ਮੌਤ ਹੋ ਗਈ, ਜਿਸ ਨੇ ਪੰਜਾਬ ਨੂੰ ਗ਼ੁਲਾਮੀ ਤੋਂ ਬਚਾਣ ਲਈ ਆਪਣਾ ਆਖਰੀ ਜ਼ੋਰ ਲਾ ਦਿਤਾ ਸੀ।

# ਨਾਵਾਂ ਕਾਂਡ

## ਦੂਜੀ ਸਿਖ ਲੜਾਇ।

### ਰਾਮ ਨਗਰ ਦਾ ਟਾਕਰਾ

ਸ੍ਰ: ਛਤਰ ਸਿੰਘ ਤੇ ਸ੍ਰ: ਸ਼ੇਰ ਸਿੰਘ ਦੇ ਫੌਜਾਂ ਨਾਲੋਂ ਵਖ ਹੋਣ ਤੇ ਮੂਲਰਾਜ ਦੇ ਅੰਤ ਨੂੰ ਵੇਖ ਸਾਰੀ ਸਿਖ ਫੌਜਾਂ ਵਿਚ ਚਿਰ ਤੋਂ ਹੌਲੀ ਹੌਲੀ ਧੁਖ ਰਹੀ ਅਗਨੀ ਪ੍ਰਚੰਡ ਜਵਾਲਾ ਦਾ ਰੂਪ ਧਾਰ ਗਈ। ਅੰਗਰੇਜ਼ਾਂ ਦੇ ਸਲੂਕ ਨਾਲ ਸਾਰੇ ਪੰਜਾਬੀ ਤੇ ਖਾਸ ਕਰ ਸਿਖਫੌਜਾਂ ਦਿਲੋਂ ਡਾਹਢੀਆਂ ਮਾਯੂਸ ਸਨ।

ਅਫਸਰਾਂ ਦੀ ਕੋਸ਼ਸ਼ ਦੇ ਬਾਵਜੂਦ ਸਿਖ ਫੌਜਾਂ ਬਾਗੀ ਹੁੰਦੀਆਂ ਜਾ ਰਹੀਆਂ ਸਨ। ਪਸ਼ੌਰ ਦੀਆਂ ਫੌਜਾਂ ਗੁਲਾਬ ਸਿੰਘ ਦੇ ਖ਼ਿਲਾਫ਼ ਹੋ ਗਈਆਂ। ਇਨ੍ਹਾਂ ਨੂੰ ਵਿਗੜਦਿਆਂ ਵੇਖ ਅੰਗਰੇਜ਼ ਪਸ਼ੌਰ ਛਡ ਕੇ ਖੈਬਰ ਵਲ ਨਿਕਲ ਤੁਰੇ। ਪਸ਼ੌਰ ਦੀਆਂ ਬਾਗੀ ਫੌਜਾਂ ਨੇ ਗੁਲਾਬ ਸਿੰਘ ਤੇ ਇਲਾਹੀ ਬਖਸ਼ (ਗੋਲੰਦਾਜ਼ਾਂ ਦਾ ਅਫ਼ਸਰ) ਨੂੰ ਕੈਦ ਕਰ ਲਿਆ।

ਸ: ਸ਼ੇਰ ਸਿੰਘ ਤੇ ਛਤਰ ਸਿੰਘ ਨੇ ਸਾਰੇ ਪੰਜਾਬ ਵਿਚ ਸੰਦੇਸੇ ਘਲੇ

ਕਿ ਆਪਣੇ ਮੁਲਕ ਦੇ ਬਚਾ ਲਈ ਜਿਹੜੇ ਲੋਕ ਇਸ ਕੌਮੀ ਲੜਾਈ ਵਿਚ ਹਿਸਾ ਲੈਣਾ ਚਾਹੁੰਦੇ ਹਨ, ਉਹ ਫੌਰਨ ਪਹੁੰਚਣ। ਚੁਨਾਂਚਿ ਰਾਮ ਨਗਰ ਸ਼ੇਰ ਸਿੰਘ ਦੇ ਹੈਡਕਵਾਰਟਰ ਵਿਚ ਪੁਰਾਣੇ ਨਾਮ ਕਟੇ ਤੇ ਨਵੇਂ ਰੰਗਰੂਟ ਦਬਾ ਦਬ ਭਰਤੀ ਹੋਣ ਲਗ ਪਏ।

ਇਸ ਤਰ੍ਹਾਂ ਜਦ ਸਾਰੇ ਸਰਦਾਰਾਂ ਤੇ ਫੌਜਾਂ ਵਿਚ ਅਸ਼ਾਂਤੀ ਫੈਲਦੀ ਵੇਖੀ, ਤਾਂ ਲਾਰਡ ਡਲਹੌਜ਼ੀ ਦੀਆਂ ਦੂਰ ਅੰਦੇਸ਼ ਨਿਗਾਹਾਂ ਨੇ ਫੈਸਲਾ ਕੀਤਾ ਕਿ ਇਹ ਵੇਲਾ ਹਥੋਂ ਗਵਾਣ ਵਾਲਾ ਨਹੀਂ, ਮੁਲਤਾਨ ਦੀ ਮਾਮੂਲੀ ਜੰਗੀ ਬਗ਼ਾਵਤ ਨੂੰ ਦਬਾਣ ਲਈ ਜਿਸ ਲਾਰਡ ਡਲਹੌਜ਼ੀ ਨੇ ਜਾਣ ਬੁਝ ਕੇ ਕਿੰਨੇ ਮਹੀਨੇ ਲਾ ਦਿਤੇ ਸਨ, ਉਸਨੇ ਪੰਜਾਬ ਹੜੱਪ ਕਰਨ ਦੇ ਖ਼ਿਆਲ ਨਾਲ ਦਿਨਾਂ ਵਿਚ ਸਾਰੀਆਂ ਹਿੰਦੁਸਤਾਨੀ ਫੌਜਾਂ ਨੂੰ ਪੰਜਾਬ ਪਹੁੰਚਣ ਦਾ ਹੁਕਮ ਦੇ ਦਿਤਾ। ਨਵੰਬਰ ੧੮੪੮ ਦੀ ੧੩ ਤਰੀਕ ਨੂੰ ਲਾਰਡ ਗਫ (ਅੰਗਰੇਜ਼ੀ ਫੌਜਾਂ ਦਾ ਕਮਾਂਡਰ) ਲਾਹੌਰ ਪੁਜਾ ਤੇ ੧੮ ਨਵੰਬਰ ਨੂੰ ਰੇਜ਼ੀਡੈਂਟ ਨੇ ਹੇਠ ਲਿਖੇ ਭਾਵ ਦਾ ਇਕ ਐਲਾਨ ਕਢਿਆ—"ਮ: ਦਲੀਪ ਸਿੰਘ ਦੀ ਪਰਜਾ ਵਿਚ ਖਲ-ਬਲੀ ਪਾਉਣ ਲਈ ਕੁਝ ਕੁ ਬਾਗ਼ੀਆਂ ਨੇ ਪੰਜਾਬ ਵਿਚ ਬਗ਼ਾਵਤ ਪੈਦਾ ਕਰ ਦਿਤੀ ਹੈ। ਇਸ ਲਈ ਅੰਗਰੇਜ਼ੀ ਫ਼ੌਜਾਂ ਇਸ ਬਗਾਵਤ ਨੂੰ ਦਬਾਉਣ ਲਈ ਮਹਾਰਾਜੇ ਦੀ ਸਹਾਇਤਾ ਲਈ ਮੈਦਾਨ ਵਿਚ ਨਿਕਲੀਆਂ ਹਨ। ਇਹ ਬਗਾਵਤ ਦਬਾਕੇ ਹੀ ਛਡੀ ਜਾਵੇਗੀ। ਜਿਹੜੇ ਲੋਕ ਬਾਗ਼ੀਆਂ ਨੂੰ ਸਹਾਇਤਾ ਜਾਂ ਠਿਕਾਣਾ ਦੇਣਗੇ ਉਹਨਾਂ ਨੂੰ ਸਖਤ ਸਜ਼ਾ ਮਿਲੇਗੀ ਤੇ ਜਿਹੜੇ ਲੋਕ ਆਪਣੇ ਘਰੀਂ ਅਰਾਮ ਨਾਲ ਰਹਿਣਗੇ, ਅਥਵਾ ਮਹਾਰਾਜੇ ਦੀਆਂ ਫੌਜਾਂ ਦੀ ਮਦਦ ਕਰਨਗੇ, ਉਹੀ ਮਹਾਰਾਜੇ ਦੇ ਸਚੇ ਸਨੇਹੀ ਸਮਝੇ ਜਾਣਗੇ*੨੨ ਤਰੀਕ ਨੂੰ ਗਫ ਪੰਜੀ ਹਜ਼ਾਰ ਫੌਜ ਤੇ ੧੦੧ ਤੋਪਾਂ ਲੈ ਕੇ ਰਾਮ ਨਗਰ ਵਲ ਵਧਿਆ ਤਾਂ ਅਗੇ ਸਿਖ ਫੌਜਾਂ ਦਾ ਨਾਂ ਨਿਸ਼ਾਨ ਨਹੀਂ ਸੀ। ਇਹ ਵੇਖ ਇਨ੍ਹਾਂ ਜੰਗੀ ਲਾਟਾਂ ਨੂੰ ਬੜੀ ਹੈਰਾਨੀ ਹੋਈ। ਥੋੜ੍ਹਾ ਅਗੇ ਵਧਣ ਪੁਰ ਸਿਖ ਫੌਜ

---

*Punjab Papers, 1849. P. 448—9

ਃ ਪਖਾਨੇ ਨੇ ਉਹ ਅਗ ਵਰਸਾਈ, ਕਿ ਅੰਗਰੇਜ਼ੀ ਕਮਾਂਡਰ ਫੌਜਾਂ ਨੂੰ ਕਾਬੂ ਨਾ ਰਖ ਸਕੇ, ਤੇ ਅੰਗਰੇਜ਼ੀ ਫੌਜਾਂ ਵਡੀਆਂ ਤੋਪਾਂ ਅਰ ਰਸਦ ਦੇ ਭਰੇ ਹੋਏ ਕਿੰਨੇ ਹੀ ਛਕੜੇ ਛਡ ਕੇ ਨਸ ਤੁਰੀਆਂ । ਦੁਨੀਆਂ ਦੀਆਂ ਕਈ ਵਡੀਆਂ ਲੜਾਈਆਂ ਲੜ ਚੁਕਿਆ ਗਫ ਸਿਖਾਂ ਦੇ ਇਸ ਤੂਫਾਨੀ ਹਲੇ ਸਾਹਮਣੇ ਨਾ ਠਹਿਰ ਸਕਿਆ। ਆਪਣੀਆਂ ਟਿਡੀ ਦਲ ਫੌਜਾਂ ਲੇ ਕੇ ਉਸ ਨੂੰ ਛਾਵਣੀ ਖਾਲੀ ਛੱਡਣੀ ਪਈ – ਸਿਖਾਂ ਪਿਛਾ ਕੀਤਾ – ਦੂਰ ਤਕ ਅੰਗਰੇਜ਼ੀ ਫੌਜਾਂ ਦੇ ਆਹੂ ਲਾਹੇ। ਬਹੁਤ ਸਾਰਾ ਸਿੱਕਾ ਬਾਰੂਦ, ਤੋਪਾਂ ਤੇ ਜ਼ਖਮੀ ਅਰ ਕੈਦੀ ਸਿਖਾਂ ਦੇ ਹਥ ਆਏ। ਇਸ ਤਰ੍ਹਾਂ ਰਾਮ ਨਗਰ ਦੀ ਲੜਾਈ ਦਾ ਅੰਤ ਹੋਇਆ।

### ਸੈਦਲਾ ਪੁਰ ਦੀ ਲੜਾਈ

ਇਸ ਹਾਰ ਨਾਲ ਲਾਰਡ ਗਫ ਬੜਾ ਘਬਰਾਇਆ। ਉਸ ਫੈਸਲਾ ਕੀਤਾ ਕਿ ਵਡੀਆਂ ਵਡੀਆਂ ਤੋਪਾਂ ਤੇ ਫੌਜਾਂ ਦੀ ਪੂਰੀ ਤਾਕਤ ਨਾਲ ਹਲਾ ਬੋਲਿਆ ਜਾਵੇ। ਚੁਨਾਚਿ ਉਸਨੇ ਦੋ ਦਸੰਬਰ ਨੂੰ ਆਪਣੀ ਸਾਰੀ ਤਾਕਤ ਲੈ ਕੇ ਸ਼ੇਰ ਸਿੰਘ ਦੀਆਂ ਫੌਜਾਂ ਨਾਲ ਟਕਰ ਲਈ। ਸਾਹਮਣਿਓਂ ਉਸਨੇ ਆਪ ਹਮਲਾ ਕੀਤਾ ਤੇ ਪਿਛਲੇ ਪਾਸਿਓਂ (ਵਜ਼ੀਰਆਬਾਦ ਵਲੋਂ) ਥਾਕ ਵੈਲ ਨੂੰ ਫੌਜ ਦੇ ਕੇ ਹਮਲੇ ਲਈ ਭੇਜਿਆ ਗਿਆ। ਸਿਖਾਂ ਨੂੰ ਇਸ ਦੁਪਾਸੀ ਹਲੇ ਦਾ ਪਤਾ ਲਗ ਗਿਆ, ਸੋ ਉਹਨਾਂ ਇਕ ਪਾਸੇ ਲਾਰਡ ਗਫ ਦੀਆਂ ਫ਼ੌਜਾਂ ਨਾਲ ਲੜਾਈ ਅਰੰਭੀ ਤੇ ਦੂਜੇ ਪਾਸੇ ਉਹ ਅਗੇ ਵਧਕੇ ਥਾਕ ਵੈਲ ਦੀ ਫੌਜ ਨੂੰ ਜਾ ਪਏ। ਥਾਕ ਵੈਲ ਚੁਪ ਚਾਪ ਸਿਖਾਂ ਤੇ ਹਮਲਾ ਕਰਨ ਲਈ ਤਿਆਰ ਸੀ ਜਦ ਉਸਨੂੰ ਇਸ ਬਿਪਤਾ ਦਾ ਪਤਾ ਲਗਾ, ਤਾਂ – ਉਹ ਬੜਾ ਘਬਰਾਇਆ। ਉਸ ਨੇ ਗਫ ਨੂੰ ਸਾਰਾ ਹਾਲ ਲਿਖ ਕੇ ਸਲਾਹ ਮੰਗੀ। ਗਫ ਨੇ ਜਵਾਬ ਦਿਤਾ ਕਿ ਹੋਰ ਫੌਜ ਭੇਜੀ ਜਾ ਰਹੀ ਹੈ ਉਸ ਦੇ ਆਉਣ ਤਕ ਹਮਲੇ ਤੋਂ ਬਚਿਆ ਜਾਵੇ, ਸੋ ਥਾਕ ਵੈਲ ਨੇ ਹਾਲੀਂ ਲੜਾਈ

ਅਰੰਭਣੀ ਠੀਕ ਨ ਸਮਝੀ – ਪਰ ਸਿਖ ਫੌਜਾਂ ਨੇ ਇਕ ਦਮ "ਸਤਿ ਸ੍ਰੀ ਅਕਾਲ" ਦੀ ਗੂੰਜ ਨਾਲ ਕਟਾ ਵਢੀ ਸ਼ੁਰੂ ਕਰ ਦਿਤੀ। ਅੰਗਰੇਜ਼ੀ ਫੌਜ ਪਿਛੇ ਹਟਦੀ ਗਈ, ਇਸ ਆਸ ਨਾਲ ਕਿ ਗਫ ਵਲੋਂ ਭੇਜੀ ਸਹਾਇਤਾ ਮਿਲ ਜਾਵੇ, ਪਰ ਸਾਰਾ ਦਿਨ ਮਦਦ ਨਾ ਆਈ। ਸਿਖਾਂ ਨੇ ਇਸ ਸਮੇਂ ਅੰਗਰੇਜ਼ੀ ਫੌਜ ਦਾ ਬਹੁਤ ਸਾਰਾ ਨੁਕਸਾਨ ਕੀਤਾ। ਰਾਤ ਪੈ ਗਈ ਤੇ ਲੜਾਈ ਬੰਦ ਹੋ ਗਈ। ਥਾਕ ਵੈਲ ਨੇ ਹਨੇਰੇ ਤੋਂ ਫ਼ਾਇਦਾ ਉਠਾਇਆ, ਤੇ ਬਚੀ ਖੁਚੀ ਫੌਜ ਤੇ ਤੋਪਾਂ ਲੈ ਕੇ ਨਠ ਉਠਿਆ। ਉਧਰ ਸ਼ੇਰ ਸਿੰਘ ਵੀ ਆਪਣੀ ਫੌਜ ਦਰਿਆ ਚਨਾਬ ਦੇ ਦਖਣੀ ਪੁਲ ਤੋਂ ਪਿਛੇ ਹਟਾਕੇ ਜੇਹਲਮ ਦੇ ਦਖਣੀ ਪੁਲ ਵਲ ਲੈ ਗਿਆ, ਰਾਮ ਨਗਰ ਵਾਲੀ ਫੌਜ ਵੀ ਇਹਨਾਂ ਨਾਲ ਆਣ ਮਿਲੀ। ਸਿਖਾਂ ਦਾ ਇਸ ਲੜਾਈ ਵਿਚ ਕੁਝ ਵੀ ਨੁਕਸਾਨ ਨਾ ਹੋਇਆ ਪਰ ਅੰਗਰੇਜ਼ਾਂ ਨੂੰ ਕਾਫੀ ਨੁਕਸਾਨ ਉਠਾਕੇ ਪਿਛੇ ਹਟਣਾ ਪਿਆ।

ਲਾਰਡ ਗਫ ਤੇ ਅੰਗਰੇਜ਼ੀ ਫੌਜ ਨੂੰ ਸ਼ੇਰ ਸਿੰਘ ਦੀ ਇਸ ਸਟ ਨੇ ਪੂਰੇ ਚਾਲੀ ਦਿਨ ਮੰਜੇ ਤੇ ਪਾਈ ਰਖਿਆ। ਲਾਰਡ ਡਲਹੌਜ਼ੀ ਨੂੰ ਮੁੜ ਐਲਾਨ ਕਰਨਾ ਪਿਆ, ਕਿ "ਅਸੀ ਮ: ਦਲੀਪ ਸਿੰਘ ਦੀ ਹਕੂਮਤ ਦੀ ਰਾਖੀ ਲਈ ਲੜ ਰਹੇ ਹਾਂ, ਤੇ ਮ: ਰਣਜੀਤ ਸਿੰਘ ਦੇ ਸਾਰੇ ਨਾਮ ਲੇਵਾ ਸਿਖਾਂ ਤੇ ਪੰਜਾਬੀਆਂ ਨੂੰ ਮ: ਦਲੀਪ ਸਿੰਘ ਦੀ ਸਹਾਇਤਾ ਕਰਨੀ ਚਾਹੀਦੀ ਹੈ।"

ਸ਼ੇਰ ਸਿੰਘ ਨੇ ਰਸੂਲ ਵਿਚ ਆਣ ਛਾਵਣੀ ਪਾਈ। ਆਪਣੀ ਫੌਜੀ ਤਾਕਤ ਨੂੰ ਹੋਰ ਵਧੇਰੇ ਮਜ਼ਬੂਤ ਕੀਤਾ। ਤੇ ਆਉਣ ਵਾਲੇ ਸਮੇਂ ਨੂੰ ਉਡੀਕਣ ਲਗਾ। ਲਾਰਡ ਗਫ ਨੇ ੧੨ ਜਨਵਰੀ ਨੂੰ ਲਸੂੜੀ ਵਿਚ ਬੜੇ ਢਠੇ ਦਿਲ ਨਾਲ ਛਾਵਣੀ ਪਾਈ। ਉਥੋਂ ਸਿਰਫ ਚਾਰ ਕੋਹ ਦੇ ਫਾਸਲੇ ਤੇ ਰਸੂਲ ਵਿਚ ਸ਼ੇਰ ਸਿੰਘ ਦੀਆਂ ਫੌਜਾਂ ਨੇ ਕੈਂਪ ਗਡੇ ਸਨ। ਸ਼ੇਰ ਸਿੰਘ ਨੇ ਬੜਾ ਜ਼ਬਰਦਸਤ ਮੋਰਚਾ ਗਡਿਆ। ਸਿਖਾਂ ਦੀ ਇਸ ਛਾਵਣੀ ਪਿਛੇ ਜਿਹਲਮ ਦਰਿਆ ਵਗਦਾ ਸੀ ਤੇ ਅਗੇ ਇਕ ਛੋਟਾ ਜੰਗਲ ਸੀ। ਇਸੇ

ਕਰਕੇ ਸਿਖਾਂ ਦੀ ਤਿਆਰੀ ਦਾ ਅੰਗਰੇਜ਼ਾਂ ਨੂੰ ਚੰਗੀ ਤਰ੍ਹਾਂ ਪਤਾ ਨਾ ਲਗ ਸਕਿਆ।

ਚੇਲਿਆਂ ਵਾਲੀ ਦੀ ਜੰਗ

੧੩ ਜਨਵਰੀ ੧੮੪੯ ਨੂੰ ਸਵੇਰੇ ਹੀ ਗਫ ਆਪਣੀਆਂ ਫੌਜਾਂ ਲੈਕੇ ਚੇਲਿਆਂ ਵਾਲੀ ਦੇ ਮੈਦਾਨ ਵਿਚ ਪੁਜਾ। ਉਸ ਦਿਨ ਅਰਾਮ ਕਰਕੇ ਦੂਜੇ ਦਿਨ ਸਿਖ ਫੌਜਾਂ ਪੁਰ ਹਮਲਾ ਕਰਨ ਦਾ ਵਿਚਾਰ ਸੀ, ਪਰ ਸ਼ੇਰ ਸਿੰਘ ਨੇ ਇਹ ਮੌਕਾ ਹੀ ਨਾ ਆਣ ਦਿਤਾ, ਤੇ ਉਸੇ ਦਿਨ ਅਚਨਚੇਤ ਹਮਲਾ ਕਰ ਦਿਤਾ। ਗਫ ਨੇ ਬੜੇ ਵੇਗ ਵਿਚ ਆਪਣੇ ਤੋਪਚੀਆਂ ਨੂੰ ਅਗ ਵਸਾਣ ਦਾ ਹੁਕਮ ਦਿਤਾ। ਸਿਖਾਂ ਵੀ ਦੂਜੇ ਪਾਸਿਉਂ ਬੁਰੀ ਤਰ੍ਹਾਂ ਅਗ ਵਸਾਈ। ਸਿਖਾਂ ਦੀਆਂ ਗੋਲੀਆਂ ਨਾਲ ਜਦ ਗੋਰੇ ਦਾਣਿਆਂ ਵਾਂਗ ਭੁੰਨੇ ਜਾਣ ਲਗੇ, ਤਾਂ ਅੰਗਰੇਜ਼ ਬਰੇਗੇਡੀਅਰ ਜਨਰਲ ਕੈਂਬਲ ਆਪਣੀ ਪੈਦਲ ਫੌਜ ਨਾਲ ਅਗੇ ਵਧਿਆ। ਉਸਨੇ ਬੜੀ ਬਹਾਦਰੀ ਨਾਲ ਆਪਣੇ ਕਈ ਸਿਪਾਹੀਆਂ ਨੂੰ ਨਾਲ ਲੈ ਅਗੇ ਵਧ ਕੇ ਸਿਖਾਂ ਦੀਆਂ ਤੋਪਾਂ ਵਿਚ ਮੇਖਾਂ ਜੜ ਦਿਤੀਆਂ। ਸਿਖਾਂ ਨੇ ਅਗੇ ਵਧ ਰਹੇ ਕਈ ਗੋਰਿਆਂ ਨੂੰ ਤਲਵਾਰ ਦੇ ਘਾਟ ਉਤਾਰਿਆ। ਕੈਂਬਲ ਉਤੇ ਇਕ ਸਿਖ ਸਿਪਾਹੀ ਨੇ ਭੁਰਵਾਂ ਵਾਰ ਕੀਤਾ, ਅਗੋਂ ਇਕ ਗੋਰੇ ਨੇ ਤਲਵਾਰ ਨਾਲ ਉਸ ਵਾਰ ਨੂੰ ਰੋਕਣ ਦੀ ਕੋਸ਼ਸ਼ ਕੀਤੀ, ਪਰ ਉਸਦੀ ਤਲਵਾਰ ਦੇ ਕਈ ਟੋਟੇ ਕਰਦੀ ਤਲਵਾਰ ਜਨਰਲ ਕੈਂਬਲ ਤਕ ਜਾ ਪੁਜੀ। ਜਿਸ ਨਾਲ ਉਹ ਬੁਰੀ ਤਰ੍ਹਾਂ ਜ਼ਖਮੀ ਹੋਇਆ। ਸਿਖਾਂ ਨੇ ਵਰਦੀ ਅਗ ਦਾ ਤਲਵਾਰ ਨਾਲ ਮੁਕਾਬਲਾ ਕਰਦਿਆਂ ਆਪਣੀਆਂ ਤੋਪਾਂ ਦੇ ਮੂੰਹੋਂ ਮੇਖਾਂ ਕਢਣ ਦਾ ਕੰਮ ਜਾਰੀ ਰਖਿਆ। ਮੇਖਾਂ ਨਿਕਲਣ ਪਿਛੋਂ ਫਿਰ ਦੋ–ਪਾਸਿਉਂ ਅਗ ਵਰਨੀ ਸ਼ੁਰੂ ਹੋ ਗਈ। ਇਸ ਲੜਾਈ ਵਿਚ ਪੈਨੀਕੁਇਕ ਵਰਗੇ ਕਈ ਵਡੇ ਅਫਸਰ ਤੇ ਪੰਜ ਸੌ ਦੇ ਕਰੀਬ ਗੋਰੇ ਮਾਰੇ ਗਏ, ਜਿਸ ਨਾਲ ਸਿਖਾਂ ਦੇ ਹੌਸਲੇ ਹੋਰ ਵੀ ਵਧ ਗਏ।

ਬਰੇਗੇਡੀਅਰ ਜਨਰਲ ਕੇਂਬਲ ਦੀਆਂ ਫੌਜਾਂ ਦੋ ਹਿਸਿਆਂ ਵਿਚ ਵੰਡ ਦਿਤੀਆਂ ਗਈਆਂ। ਜਿਨਾਂ ਨੇ ਦੋ ਵਖੋ ਵਖ ਪਾਸਿਉਂ ਸਿਖ ਫੌਜ ਪੁਰ ਹਮਲਾ ਕੀਤਾ। ਦੂਜੇ ਦੋ ਪਾਸਿਉਂ ਸਰ ਜੋਨ ਗਿਲਬਰਟ ਦੀ ਫੌਜ ਨੇ ਹਲਾ ਬੋਲ ਦਿਤਾ, ਪਰ ਇਸ ਫੌਜ ਦਾ ਵੀ ਬੁਰਾ ਹਾਲ ਹੋਇਆ। ਮੇਜਰ ਕ੍ਰਿਸਟੀ ਮਾਰਿਆ ਗਿਆ, ਤੇ ਕਈ ਅੰਗਰੇਜ਼ੀ ਤੋਪਾਂ, ਸਾਮਾਨ ਦੀਆਂ ਭਰੀਆਂ ਗਡੀਆਂ ਤੇ ਘੋੜੇ ਸਿਖਾਂ ਹਥ ਆਏ। ਸੈਂਕੜੇ ਅਫਸਰ ਤੇ ਸਿਪਾਹੀ ਮੈਦਾਨ ਵਿਚ ਰਹੇ।

ਕਪਤਾਨ ਟਰੇਵਰਸ ਤੇ ਲਫਟੈਨ ਲੁਟਮੈਨ ਨੇ ਸਿਖਾਂ ਵਲੋਂ ਵਸ ਰਹੀ ਅਗ ਵਿਚ ਬੜੀ ਬਹਾਦਰੀ ਨਾਲ ਹਮਲਾ ਕੀਤਾ, ਪਰ ਸਿਖਾਂ ਨੇ ਇਹਨਾਂ ਦੀ ਕੋਈ ਪੇਸ਼ ਨਾ ਜਾਣ ਦਿਤੀ। ਟਰੇਵਰਸ ਨੂੰ ਮੌਤ ਦੇ ਘਾਟ ਉਤਾਰਿਆ ਗਿਆ, ਤੇ ਫੌਜ ਆਪਣੇ ਚੋਣਵੇਂ ਜਵਾਨ ਮੌਤ ਨਾਲ ਘੁਲਦੇ ਛਡ ਪਿਛੇ ਹਟ ਆਈ। ਪਲਟਨ ਨੰ: ੨੪,੨੫ ਕਰਨਲ ਬਰੁਕ, ਤੇ ਕਪਤਾਨ ਵੀਟਲੇ ਦੀਆਂ ਫੌਜਾਂ ਨਾਲ ਵੀ ਇਹੋ ਹਾਲ ਹੋਇਆ।

ਅੰਗਰੇਜ਼ੀ ਫੌਜਾਂ ਦੀ ਇਹ ਦੁਰਦਸ਼ਾ ਵੇਖਕੇ ਅੰਗਰੇਜ਼ਾਂ ਦੀਆਂ ਸਹਾਇਕ ਦੇਸੀ ਫੌਜਾਂ ਭੜਕ ਉਠੀਆਂ। ਸੋ ੩੦ਵੀਂ ਦੇਸੀ ਫੌਜ ਨੇ ਬੜੇ ਕ੍ਰੋਧ ਨਾਲ ਸਿਖ ਫੌਜਾਂ ਪੁਰ ਹਮਲਾ ਕੀਤਾ, ਪਰ ਇਸਦਾ ਹਾਲ ਵੀ ਉਹੀ ਹੋਇਆ ਜੋ ਪਹਿਲੇ ਹਲਿਆਂ ਸਮੇਂ ਅੰਗਰੇਜ਼ੀ ਫੌਜਾਂ ਦਾ ਹੋਇਆ ਸੀ। ਮੇਜਰ ਜਨਰਲ ਬਾਕ ਵੇਲ ਬੜਾ ਪੁਰਾਣਾ ਖਿਡਾਰੀ ਸੀ। ਇਸ ਨੇ ਪੈਨਿਨ ਸੁਲਾ ਦੀ ਵਡੀ ਲੜਾਈ ਵਿਚ ਉਹ ਬਹਾਦਰੀ ਵਿਖਾਈ ਸੀ ਕਿ ਦੁਸ਼ਮਣ ਫੌਜਾਂ ਵੀ ਵੇਖ ਵੇਖ ਉਂਗਲਾਂ ਮੂੰਹ ਵਿਚ ਪਾਂਦੀਆਂ ਸਨ। ਇਸ ਯੋਧੇ ਨੇ ਆਪਣੀ ਤੀਜੀ ਤੇ ਪੰਜਵੀਂ ਪਲਟਨ ਕਪਤਾਨ ਯੂਨੇਟ ਨੂੰ ਦੇਕੇ ਸਿਖਾਂ ਦਾ ਮੂੰਹ ਤੋੜਨ ਲਈ ਅਗੇ ਘਲਿਆ। ਕਪਤਾਨ ਯੂਨੇਟ ਨੇ ਸਿਖ ਫੌਜਾਂ ਨੂੰ ਚੀਰਕੇ ਅਗੇ ਨਿਕਲ ਜਾਣਾ ਚਾਹਿਆ, ਪਰ ਉਸਦੇ ਸਾਰੇ ਇਰਾਦੇ ਮਿਟੀ ਵਿਚ ਮਿਲਾ ਦਿਤੇ ਗਏ, ਤੇ ਉਹ ਆਪ ਸਣੇ ਆਪਣੀ ਫੌਜ ਦੇ ਚੀਰਿਆ ਗਿਆ। ਕਿੰਨੇ ਹੀ ਗੋਰੇ ਸਿਪਾਹੀ ਸਿਖਾਂ ਦੀ ਤਲਵਾਰ ਦਾ

ਆਰ ਹੋਏ ।,ਇਕ ਸਿਪਾਹੀ ਨੇ ਯੂਨਟ ਨੂੰ ਥਾਂ ਰਖਿਆ । ਅੰਗਰੇਜ਼ੀ ਫੌਜ ਆਪਣਾ ਬਹੁਤ ਕੁਝ ਖੁਹਾਕੇ ਤੇ ਚੋਣਵੇਂ ਅਰ ਬਹਾਦਰ ਸਿਪਾਹੀ ਮਰਵਾ ਂ ਪਿਛੇ ਹਟ ਗਈ ।†

ਇਸ ਯੁਧ ਨੇ ਅੰਗਰੇਜ਼ੀ ਫੌਜਾਂ ਦੇ ਛਕੇ ਛੁੜਾ ਦਿਤੇ । ਅਜਤਕ ਅੰਗਰੇਜ਼ਾਂ ਨੇ ਸਿਖਾਂ ਨਾਲ ਸਿਰਫ ਉਹੀ ਲੜਾਈਆਂ ਲੜੀਆਂ ਸਨ, ਜਿੰਨਾਂ ਵਿਚ ਸਿਖ ਸਿਪਾਹੀ ਬਿਨਾਂ ਕਮਾਂਡਰੋ, ਅਰ ਬਿਨਾਂ ਗੋਲੇ ਬਰੂਦ ਦੇ ਲੜੇ ਸਨ । ਪਰ ਅਜ ਦੀ ਲੜਾਈ ਉਹਨਾਂ ਬਹਾਦਰ ਕਮਾਂਡਰਾਂ ਦੀਆਂ ਫੌਜਾਂ ਨਾਲ ਸੀ, ਜਿੰਨ੍ਹਾ ਮੈਦਾਨ ਜਿੱਤੇ ਜਾਂ ਮਰੇ ਬਿਨਾਂ ਹਿਲਣਾ ਨਹੀਂ ਸੀ ।

ਲਾਰਡ ਗਫ ਆਪਣੀਆਂ ਸਾਰੀਆਂ ਲੜਾਈ – ਚਾਲਾਂ ਵਿਚ ਅਸੱਫਲ ਰਿਹਾ । ਅਖੀਰ ਉਸ ਨੇ ਲਫਟੈਨ ਪੋਪ ਨੂੰ ਚਾਰ ਘੁੜਸਵਾਰ ਰਜਮਟਾਂ ਦੇਕੇ ਸਿਖਾਂ ਨਾਲ ਲੋਹਾ ਲੈਣ ਤੋਰਿਆ । ਇਹਨਾਂ ਚੋਂ ਇਕ ਪਲਟਨ ਭਾਲਾਬਾਰੀ ਘੋੜ ਸਵਾਰਾਂ ਦੀ ਵੀ ਸੀ, ਜਿਹੜੇ ਭਾਲਿਆਂ ਦੀ ਲੜਾਈ ਵਿਚ ਦੁਸ਼ਮਣ ਦੇ ਆਹੂ ਲਾਹਣ ਵਿਚ ਬੜੀ ਮਹਾਰਤ ਰਖਦੇ ਸਨ, ਪਰ ਉਹਨਾਂ ਦੇ ਭਾਲੇ ਵੀ ਸਿਖਾਂ ਦੀਆਂ ਢਾਲਾਂ ਨੇ ਖੁੰਡੇ ਕਰ ਦਿਤੇ, ਤੇ ਭਰੋਤੀ ਨਾਲ ਦੁਸ਼ਮਣ ਦੇ ਆਹੂ ਲਾਹ ਦਿਤੇ,§ ਬਹਾਦਰ ਲਫਟੀਨੈਟ ਪੋਪ ਵੀ ਇਕ ਸਿਪਾਹੀ ਦੀ ਤਲਵਾਰ ਨੇ ਪਾਰ ਬੁਲਾਇਆ । ਉਸ ਦੇ ਧਰਤੀ ਤੇ ਡਿਗਣ ਦੀ ਦੇਰ ਸੀ, ਕਿ ਫੌਜਾਂ ਵਿਚ ਖਲਬਲੀ ਮਚ ਗਈ । ਕਪਤਾਨ ਬਿਨਾਂ

---

†ਬਰੇਗੇਡੀਅਰ ਥਾਕ ਵੈਲ ਦਾ ਐਡੀਕਾਂਗ ਇਸ ਲੜਾਈ ਬਾਰੇ ਲਿਖਦਾ ਹੈ:– "ਮੈਨੂੰ ਉਸ ਸਮੇਂ ਅਜਿਹਾ ਜਾਪਦਾ ਸੀ, ਕਿ ਮੇਰੀ ਫੌਜ ਦਾ ਇਕ ਵੀ ਸਿਪਾਹੀ ਜੀਉਂਦਾ ਨਹੀਂ ਹੈ" (Narrative of Sikh War)

§"ਇਕ ਇਕ ਪੈਦਲ ਸਿਖ ਸਿਪਾਹੀ ਅੰਗਰੇਜ਼ੀ ਫੌਜ ਦੇ ਤਿੰਨ ਤਿੰਨ ਘੁੜ ਸਵਾਰਾਂ ਨੂੰ ਕਟਦਾ ਸੀ ।" (Narrative of Sikh war)

ਫੌਜਾਂ ਨਠ ਤੁਰੀਆਂ। ਆਪਣੇ ਜ਼ਖਮੀਆਂ ਤੇ ਮਰਿਆਂ ਹੋਇਆਂ ਨੂੰ ਕੁਚਲਦੀ ਹੋਈ ਅੰਗਰੇਜ਼ੀ ਫੌਜ ਜਿਧਰ ਮੂੰਹ ਆਇਆ ਵਗ ਤੁਰੀ। ਰਸਦ ਤੇ ਗੋਲਾ ਬਰੂਦ ਖਿੰਡਰ ਪੁੰਡਰ ਗਿਆ, ਕਿਸੇ ਨੂੰ ਦੂਜੇ ਦੀ ਸੁਧ ਨਾ ਰਹੀ। ਮੇਜਰ ਕ੍ਰਿਸਟੀ ਬਚੀਆਂ ਖੁਚੀਆਂ ਤੋਪਾਂ ਲੈ ਨਠਾ, ਪਰ ਸਿਖਾਂ ਨੇ ਉਸ ਨੂੰ ਰਾਹ ਵਿਚ ਹੀ ਜਾ ਲਿਆ। ਤੋਪਾਂ ਖੋਹ ਲਈਆਂ, ਤੇ ਕ੍ਰਿਸਟੀ ਨੂੰ ਸਣੇ ਸਾਥੀਆਂ ਪਾਰ ਬੁਲਾਇਆ।

ਲਾਰਡ ਗਫ ਚੁਪਾਸੀਂ ਨਾਕਾਮੀਆਂ ਵਿਚ ਘਿਰਿਆ ਹੋਇਆ ਸੀ, ਪਰ ਉਸ ਬਹਾਦਰ ਨੇ ਹਿੰਮਤ ਨਾ ਹਾਰੀ। ਉਸਨੇ ਆਪਣੀ ਬਚੀ ਖੁਚੀ ਫੌਜ ਤੇ ਤੋਪਾਂ ਨੂੰ ਕਠਾ ਕਰਕੇ ਆਖਰੀ ਵਾਰ ਕਿਸਮਤ ਅਜ਼ਮਾਈ ਕਰਨੀ ਚਾਹੀ। ਤੋਪਾਂ ਨਾਲ ਸਿਖ ਫੌਜ ਪੁਰ ਅਗ ਵਸਾਣੀ ਅਰੰਭੀ। ਉਧਰ ਸ: ਅਤਰ ਸਿੰਘ ਦਾ ਤੋਪਖਾਨਾ ਖ਼ਾਮੋਸ਼ ਵੇਖਕੇ ਲਾਰਡ ਗਫ ਨੇ ਸਮਝਿਆ, ਸ਼ਾਇਦ ਤੋਪਾਂ ਨਿਕੰਮੀਆਂ ਹੋ ਗਈਆਂ ਹਨ, ਪਰ ਜਦ ਕੁਝ ਚਿਰ ਪਿਛੋਂ ਉਹਨਾਂ ਤੋਪਾਂ ਨੇ ਅਗ ਵਸਾਣੀ ਆਰੰਭੀ, ਤਾਂ ਅੰਗਰੇਜ਼ੀ ਫੌਜ ਸਹਾਰ ਨਾ ਸਕੀ। ਸਿਖਾਂ ਦੀਆਂ ਤੋਪਾਂਦੇ ਗੋਲਿਆ ਨੇ ਬਚੇ ਖੁਚੇ ਗੋਰਿਆਂ ਦੇ ਨਾਲ ਹੀ ਉਹਨਾਂ ਦੀਆਂ ਤੋਪਾਂ ਦੇ ਵੀ ਮੂੰਹ ਬੰਦ ਕਰ ਦਿਤੇ।*

ਰਾਤ ਪੈ ਗਈ, ਜਿਸ ਕਰਕੇ ਅੰਗਰੇਜ਼ੀ ਫੌਜ ਤੇ ਅਗ ਵਸਣੀ ਬੰਦ ਹੋ ਗਈ, ਤੇ ਉਸ ਧਰਤੀ ਪੁਰ ਖ਼ਾਮੋਸ਼ੀ ਛਾ ਗਈ ਜਿਹੜੀ ਬਹਾਦਰਾਂ ਦੇ ਖੂਨ ਅਰ ਮਿਝ ਨਾਲ ਲਿਬੜੀ ਤੇ ਲਾਸ਼ਾਂ ਨਾਲ ਅਟੀ ਹੋਈ ਸੀ।

---

* ਜਿੰਨ੍ਹਾਂ ਇਹ ਜੰਗ ਅਖੀਂ ਵੇਖੀ ਹੈ, ਉਹਨਾਂ ਦਾ ਬਿਆਨ ਹੈ, ਕਿ "ਸਿਖਾਂ ਦੀਆਂ ਤੋਪਾਂ ਦੇ ਗੋਲੇ ਅੰਗਰੇਜ਼ੀ ਤੋਪਾਂ ਦੇ ਗੋਲਿਆਂ ਨੂੰ ਰਾਹ ਚੋਂ ਹੀ ਮੋੜਕੇ ਉਹਨਾਂ ਦੀਆਂ ਤੋਪਾਂ ਦੇ ਮੂੰਹ ਵਿਚ ਘੁਸੇੜ ਦੇਂਦੇ ਸਨ. ਜਿਸ ਨਾਲ ਉਹਨਾਂ ਤੋਪਾਂ ਦੇ ਮੂੰਹ ਸਦਾ ਲਈ ਬੰਦ ਹੋ ਜਾਂਦੇ ਸਨ।"

ਰਾਤ ਅੰਗਰੇਜ਼ੀ ਫੋਜੀ ਅਫਸਰਾਂ ਦੀ ਕਾਨਫਰੰਸ ਹੋਈ, ਪਰ ਇਸ ਵੇਲੇ ਸਿਖਾਂ ਨਾਲ ਟਕਰ ਲੈਣ ਲਈ ਕੋਈ ਤਿਆਰ ਨ ਹੋਇਆ। ਅਖ਼ੀਰ ਫੈਸਲਾ ਹੋਇਆ ਕਿ ਸਾਰਾ ਜੰਗੀ ਸਾਮਾਨ, ਤੋਪਾਂ ਤੇ ਮੁਰਦੇ ਆਦਿ ਮੈਦਾਨ ਵਿਚ ਹੀ ਛਡਕੇ ਨਿਕਲ ਜਾਈਏ। ਫੌਜਾਂ ਖਾਮੋਸ਼ੀ ਨਾਲ ਤੁਰ ਪਈਆਂ, ਪਰ ਹਰ ਘੜੀ ਇਹ ਡਰ ਕਿ ਪਿਛੋਂ ਸਿਖ ਫੌਜਾਂ ਨਾ ਆ ਘੇਰਣ।

ਚੇਲਿਆਂ ਵਾਲੀ ਦੀ ਜਿਤ

ਸਿਖ ਫੌਜਾਂ ਨੇ ਰਾਤੋ ਰਾਤ ਦੁਸ਼ਮਣ ਦੀ ਰਸਦ ਇਕਠੀ ਕਰ ਲਈ, ਵਡੀਆਂ ਤੇ ਛੋਟੀਆਂ ਤੋਪਾਂ ਸੰਭਾਲੀਆਂ ਤੇ ਆਪਣੇ ਮੁਰਦਿਆਂ ਤੇ ਜ਼ਖਮੀਆਂ ਦੀ ਵੇਖ ਭਾਲ ਕਰਕੇ ਜਿਤ ਦਾ ਨਗਾਰਾ ਵਜਾ ਦਿਤਾ। ਇਸ ਤੋਪਾਂ ਦੀ ਅਵਾਜ਼ ਨੂੰ ਅੰਗਰੇਜ਼ਾਂ ਨੇ ਡੇਢ ਮੀਲ ਦੀ ਦੂਰੀ ਤੋਂ ਸੁਣਿਆਂ, ਤਾਂ ਉਹ ਘਬਰਾ ਗਏ। ਪਰ ਦੁਸ਼ਮਣ ਦੀ ਜਿਤ ਦੀ ਤੋਪ ਨੂੰ ਸੁਣਕੇ ਲਾਰਡ ਗਫ ਆਪਣੀ ਬੇਇਜ਼ਤੀ ਨ ਸਹਾਰ ਸਕਿਆ। ਉਸ ਨੇ ਵੀ ਜਿਤ ਦੀ ਤੋਪ ਚਲਾ ਦਿਤੀ, ਪਰ ਉਸਦੀ ਜਿਤ ਦਾ ਹਾਲ ਪਾਠਕ ਚੰਗੀ ਤਰ੍ਹਾਂ ਪੜ੍ਹ ਚੁਕੇ ਹਨ। ਜੇ ੮੯ ਫੌਜੀ ਅਫ਼ਸਰ ੨੩੫੧ ਸਿਪਾਹੀ ਮਰਵਾ ਕੇ ਅਰ ੧੨ ਛੋਟੀਆਂ ੬ ਵਡੀਆਂ ਤੇ ਬੇ-ਗਿਣਤ ਸਿਕੇ ਬਰੂਦ ਅਰ ਰਸਦ ਦੇ ਛਕੜੇ ਗਵਾਕੇ ਬੁਜ਼ਦਿਲਾਂ ਵਾਂਗ ਮੈਦਾਨੋਂ ਨਠ ਕੇ ਵੀ ਜਿਤ ਦੀ ਤੋਪ ਚਲਾਈ ਜਾ ਸਕਦੀ ਹੈ, ਤਾਂ ਇਹ ਜਿਤ ਲਾਰਡ ਗਫ ਨੂੰ ਹੀ ਮੁਬਾਰਕ ਹੋਵੇ। ਇਸ ਪਿਛੋਂ ਲਾਰਡ ਡਲਹੌਜ਼ੀ ਨੇ ਆਪਣੀ ਇਸ ਹਾਰ ਪੁਰ ਪਰਦਾ ਪਾਣ ਲਈ ੧੦੧ ਤੋਪਾਂ ਕਈ ਤੋਪ-ਖਾਨਿਆਂ ਤੋਂ ਚਲਾਈਆਂ, ਪਰ ਨਿਰਪਖ ਇਤਹਾਸ-ਕਾਰਾਂ ਦੀਆਂ ਲਿਖਤਾਂ ਤੇ ਅੰਗਰੇਜ਼ੀ ਕਾਗ਼ਜ਼ਾਂ ਤੋਂ ਪਤਾ ਲਗਦਾ ਹੈ ਕਿ ਚੇਲਿਆਂ ਵਾਲੀ ਦੀ ਜਿਤ ਗਫ ਦੀ ਨਹੀਂ ਸੀ, ਸ: ਸ਼ੇਰ ਸਿੰਘ ਦੀ ਸੀ।

ਇਸ ਲੜਾਈ ਵਿਚ ਲੋਕਾਂ ਵੇਖ ਲਿਆ, ਕਿ ਪੇਨਿਨਸੁਲਾ ਦੀ ਲੜਾਈ ਵਿਚ ਨਪੋਲੀਅਨ ਦੀਆਂ ਫੌਜਾਂ ਨੂੰ ਹਾਰ ਦੇਣ ਵਾਲੇ ਜਰਨੈਲਾਂ ਤੇ ਰਸਾਲੇ

ਨੇ ਸ਼ੇਰ ਸਿੰਘ ਦੀਆਂ ਫੌਜਾਂ ਤੋਂ ਕਿਨੀ ਬੁਰੀ ਤਰ੍ਹਾਂ ਹਾਰ ਖਾਧੀ, ਹਾਲਾਂ ਕਿ ਸਾਰੇ ਹਾਲਾਤ ਸ਼ੇਰ ਸਿੰਘ ਦੇ ਵਿਰੁਧ ਸਨ । ਉਹ ਇਕ ਬਾਗ਼ੀ ਫੌਜ ਦਾ ਸਰਦਾਰ ਸੀ, ਦੂਜੇ ਪਾਸੇ ਲਾਹੌਰ ਦਰਬਾਰ ਦੀ ੨੫ ਹਜ਼ਾਰ ਤੇ ਹਿੰਦੁਸਤਾਨ ਭਰ ਦੀ ਫੌਜੀ ਤਾਕਤ ਉਸਦੇ ਸਾਹਮਣੇ ਖੜੋਤੀ ਸੀ, ਪਰ ਉਸ ਸ਼ੇਰ ਨੇ ਉਹ ਤੇਗ਼ ਮਾਰੀ, ਕਿ ਰਹਿੰਦੀ ਦੁਨੀਆਂ ਤਕ ਉਸ ਬਹਾਦਰ ਦਾ ਨਾਂ ਯਾਦ ਰਹੇਗਾ।†

---

†ਚੇਲਿਆਂ ਵਾਲੀ ਵਿਚ ਕੌਣ ਜਿਤਿਆ ? ਇਸ ਦਾ ਜਵਾਬ ਪਾਠਕ ਹੇਠ ਲਿਖੀਆਂ ਇਤਹਾਸਕ ਲਿਖਤਾਂ ਤੋਂ ਭਲੀ ਪ੍ਰਕਾਰ ਲਾ ਸਕਦੇ ਹਨ :

੧. "ਜੇ ਇਸ ਤਰਾਂ ਦੀ (ਚੇਲਿਆਂ ਵਾਲੀ ਵਾਂਗ) ਇਕ ਹੋਰ ਲੜਾਈ ਸਿਖ ਅੰਗਰੇਜ਼ਾਂ ਤੋਂ ਜਿਤ ਲੈਂਦੇ ਤਾਂ ਨਿਰੇ ਪੰਜਾਬ ਤੋਂ ਹੀ ਨਹੀਂ ਸਾਰੇ ਹਿੰਦੁਸਤਾਨ ਤੋਂ ਅੰਗਰੇਜ਼ਾਂ ਨੂੰ ਹਥ ਧੋਣੇ ਪੈਂਦੇ । ਅੰਗਰੇਜ਼ ਫੌਜੀਆਂ ਨੇ ਸਾਫ਼ ਮੰਨਿਆਂ ਹੈ ਕਿ ਚੇਲਿਆਂ ਵਾਲੀ ਦੀ ਲੜਾਈ ਸਿਖਾਂ ਦੀ ਸ਼ਾਨ ਨੂੰ ਚਾਰ ਚੰਨ ਲਾਉਣ ਵਾਲੀ ਸੀ ।(The Marquis of Dalhouie's Administration of British India)

੨. 'ਚੇਲਿਆਂ ਵਾਲੀ ਦੀ ਲੜਾਈ ਕਾਬਲ ਦੀ ਭਿਆਨਕ ਹਤਿਆ ਵਾਂਗ ਹੀ ਅੰਗਰੇਜ਼ਾਂ ਲਈ ਖਤਰਨਾਕ ਸੀ ।" (ਸਰ ਲੇਪਿਲ ਗ੍ਰਿਫਨ)

੩. "ਇਹ ਜੰਗ ਮਹਾਂ ਵੀਰ ਸਕੰਦਰ ਤੇ ਨਪੋਲੀਅਨ ਦੇ ਜੰਗ ਤੋਂ ਘਟ ਭਿਆਨਕ ਨਹੀਂ ਸੀ।"

("ਪ੍ਰਸਿਧ ਸਿਖ ਇਤਹਾਸ ਲੇਖਕ ਕਨਿੰਘਮ")

੪. "ਇਸ ਲੜਾਈ ਵਿਚ ਅੰਗਰੇਜ਼ਾਂ ਦੀਆਂ ਵਡੀਆਂ ਤੋਪਾਂ ਸਿਖਾਂ ਦੇ ਹਥ ਆਈਆਂ, ਤੇ ਉਨ੍ਹਾਂ ਦੇ ਝੰਡੇ (ਨਠ ਜਾਣ ਮਗਰੋਂ) ਸਿਖਾਂ ਦੇ ਕਬਜ਼ੇ ਆਏ, ਜਿਸ ਨਾਲ ਸਿਖਾਂ ਦੀ ਸ਼ਾਨ ਵਧ ਰਹੀ ਸੀ । ਤੇ ਅੰਗਰੇਜ਼ੀ ਘੋੜ ਸਵਾਰ ਸਿਖਾਂ ਤੋਂ ਹਾਰ ਖਾ ਕੇ ਆਪਣੀ ਜਾਨ ਬਚਾਣ ਲਈ ਭੇਡਾਂ ਵਾਂਗ ਜੰਗ ਚੋਂ ਨਠ ਤੁਰੇ ਸਨ ।"

History of Sepoy war

੫. "ਡਯੂਕ ਆਫ ਵਲਿੰਟਨ ਚੇਲਿਆਂ ਵਾਲੀ ਦੀ ਲੜਾਈ ਵੇਖਕੇ ਇਨਾਂ ਘਬਰਾਇਆ ਕਿ ਨੇਪੀਅਰ ਨੂੰ ਕਮਾਂਡਰ ਇਨਚੀਫ਼ ਬਣਾਣ ਸਮੇਂ ਉਸਨੇ ਕਿਹਾ ਸੀ, "ਜੇ ਤੂੰ ਜਾਣਾ ਨ ਚਾਹੇਂ, ਤਾਂ ਮੈਨੂੰ ਆਪ ਹਿੰਦੁਸਤਾਨ ਜਾਣਾ ਪਵੇਗਾ।" (Defects of Indian Government By Napier)

੬. "ਹਿੰਦੁਸਤਾਨ,ਵਿਚ ਅੰਗਰੇਜ਼ਾਂ ਦੀਆਂ ਜਿਤਨੀਆਂ ਲੜਾਈਆਂ ਹੋਈਆਂ ਹਨ, ਉਹਨਾਂ ਸਾਰੀਆਂ ਚੋਂ ਚੇਲਿਆਂ ਵਾਲੀ ਦੀ ਲੜਾਈ ਸਭ ਤੋਂ ਭਿਆਨਕ ਸੀ।" (ਕਲਕਤਾ ਰੀਵੀਉ ੧੮੪੯ ਈ:)

੭. "ਚੇਲਿਆਂ ਵਾਲੀ ਦੀ ਲੜਾਈ ਉਨਵੀਂ ਸਦੀ ਦਾ ਸ਼ਾਨਦਾਰ ਕਾਰਨਾਮਾ ਹੈ ! ਪਵਿੱਤਰ ਇਤਹਾਸ ਵਿਚ ਇਹ ਪਵਿੱਤਰ ਕਹਾਣੀ ਸਦਾ ਯਾਦ ਰਹੇਗੀ।"

(ਭਾਰਤ ਕੀਰਤ (ਹਿੰਦੀ) ਮੁਰਾਦਾਬਾਦ)

# ਦਸਵਾਂ ਕਾਂਡ

ਚੇਲਿਆਂ ਵਾਲੀ ਦਾ ਯੁਧ ਸਿਖਾਂ ਦੀ ਆਖਰੀ ਜਿਤ ਸੀ। ਇਸ ਪਿਛੋਂ ਉਨ੍ਹਾਂ ਦੀ ਕਿਸਮਤ ਦਾ ਸਤਾਰਾ ਸਦਾ ਲਈ ਡੁਬ ਗਿਆ। ਜੇ ਚੇਲਿਆਂ ਵਾਲੀ ਦੀ ਹਾਰ ਪਿਛੋਂ ਸਿਖ ਫੌਜਾਂ ਗਫ ਨੂੰ ਅਗੇ ਲਾ ਕੇ ਤੁਰ ਪੈਂਦੀਆਂ ਤਾਂ ਸ਼ਾਇਦ ਸਾਰੇ ਹਿੰਦੁਸਤਾਨ ਤੋਂ ਹੀ ਅੰਗਰੇਜ਼ਾਂ ਨੂੰ ਹਥ ਧੋਣੇ ਪੈ ਜਾਂਦੇ, ਪਰ ਅਜਿਹਾ ਨ ਹੋ ਸਕਿਆ। ਇਹ ਹੋਣੀ ਨੂੰ ਮਨਜ਼ੂਰ ਨਹੀਂ ਸੀ। ਸ਼ੇਰ ਸਿੰਘ ਅਨ-ਪੜ੍ਹ ਹੋਣ ਦੇ ਬਾਵਜੂਦ ਇਕ ਜ਼ਬਰਦਸਤ ਸਿਆਸਤਦਾਨ ਸੀ, ਉਹ ਇਸ ਲੜਾਈ ਪਿਛੋਂ ਪੰਜਾਬ ਦੇ ਪਿੰਡ ਪਿੰਡ ਵਿਚ ਬਗ਼ਾਵਤ ਦੀ ਅਗ ਲਾਕੇ ਸਿਧਾ ਲਾਹੌਰ ਪੁਰ ਕਬਜ਼ਾ ਕਰ ਲੈਣਾ ਚਾਹੁੰਦਾ ਸੀ। ਉਹ ਸਾਰੇ ਪੰਜਾਬ ਚੋਂ

ਅੰਗਰੇਜ਼ਾਂ ਨੂੰ ਕਢ ਕੇ ਮ: ਦਲੀਪ ਸਿੰਘ ਨੂੰ ਅਜ਼ਾਦ ਪੰਜਾਬ ਦੇ ਤਖਤ ਪੁਰ ਬਿਠਾਲਣ ਦੇ ਸੁਪਨੇ ਲੈ ਰਿਹਾ ਸੀ, ਪਰ ਅਫ਼ਸੋਸ ਹਾਲਾਤ ਉਸ ਦੀ ਖਾਹਿਸ਼ ਅਨੁਸਾਰ ਪੈਦਾ ਨ ਕੀਤੇ ਜਾ ਸਕੇ।

ਮ: ਰਣਜੀਤ ਸਿੰਘ ਪਿਛੋਂ ਡੋਗਰਿਆਂ ਨੇ ਸਿਖ ਰਾਜ ਦੀ ਨਿਰੀ ਤਬਾਹੀ ਹੀ ਨ ਕੀਤੀ, ਸਗੋਂ ਸਿਖ ਕੌਮ ਵਿਚ ਗ਼ਦਾਰੀ ਦਾ ਬੀਜ ਵੀ ਬੋ ਦਿਤਾ ਸੀ, ਜਿਹੜਾ ਅਜ ਤਕ ਸਿਖਾਂ ਚੋਂ ਨਹੀਂ ਕਢਿਆ ਜਾ ਸਕਿਆ। ਸ਼ੇਰ ਸਿੰਘ ਦੀ ਜਿਤ ਮਗਰੋਂ ਵੀ ਉਸਦੀਆਂ ਫੌਜਾਂ ਦੇ ਕਈ ਸਿਖ ਸਰਦਾਰ ਅੰਗਰੇਜ਼ਾਂ ਨਾਲ ਮਿਲੇ ਹੋਏ ਸਨ। ਜਦ ਉਸਦੀਆਂ ਫੌਜਾਂ ਚੇਲਿਆਂ ਵਾਲੀ ਲੜਾਈ ਪਿਛੋਂ ਗਫ ਦੀਆਂ ਫੌਜਾਂ ਨੂੰ ਅਗੇ ਲਾ ਤੁਰੀਆਂ, ਤਾਂ ਐਨ ਉਸ ਵੇਲੇ ਸਿਖ ਫ਼ੌਜਾਂ ਦੇ ਸਿਰ ਪੁਰ ਆਪਣੀਆਂ ਤੋਪਾਂ ਦੇ ਗੋਲੇ ਵਸਣੇ ਸ਼ੁਰੂ ਹੋ ਗਏ* ਇਸ ਨਾਲ ਸ਼ੇਰ ਸਿੰਘ ਦੇ ਹਿਰਦੇ ਨੂੰ ਜ਼ਬਰਦਸਤ ਚੋਟ ਲਗੀ। ਉਸ ਨੇ ਇਸ ਸਮੇਂ ਅੰਗਰੇਜ਼ਾਂ ਦਾ ਪਿਛਾ ਕਰਨ ਵਿਚ ਸਿਆਣਪ ਨ ਸਮਝੀ।

ਸ: ਸ਼ੇਰ ਸਿੰਘ ਨੇ ਆਪਣੀ ਫੌਜੀ ਤਾਕਤ ਮਜ਼ਬੂਤ ਕਰਕੇ ਅਗਲੀ ਟਕਰ ਦਾ ਫੈਸਲਾ ਕੀਤਾ। ਉਸ ਸਾਹਮਣੇ ਉਸ ਸਮੇਂ ਕਿਨੀਆਂ ਹੀ ਔਖਿਆਈਆਂ ਸਨ। ਉਸਦੀਆਂ ਫੌਜਾਂ ਵਿਚ ਮੁਸਲਮਾਨ ਫੌਜੀ ਵੀ ਸਨ, ਜਿਹੜੇ ਕਿਸੇ ਵੇਲੇ ਵੀ ਉਸ ਤੋਂ ਜੁਦਾ ਹੋ ਸਕਦੇ ਸਨ। ਲਗ ਪਗ ੨੫ ਤੀਹ ਹਜ਼ਾਰ ਦੀ ਲਾਹੌਰ ਦਰਬਾਰ ਦੀ ਫੌਜ ਵੀ ਉਸਦੇ ਵਿਰੁਧ ਲੜ ਰਹੀ ਸੀ। ਰੈਜ਼ੀਡੈਂਟ ਦੇ ਐਲਾਨਾਂ ਨੇ ਪੰਜਾਬ ਵਿਚ ਪੂਰੀ ਤਰ੍ਹਾਂ ਬਗ਼ਾਵਤ ਪੈਦਾ ਨ ਹੋਣ ਦਿਤੀ, ਕਿਉਂਕਿ ਸਰਕਾਰੀ ਐਲਾਨ ਵਿਚ ਸਾਫ਼ ਆਖਿਆ ਗਿਆ ਸੀ ਕਿ— "ਸ਼ੇਰ ਸਿੰਘ ਦੀ ਬਗ਼ਾਵਤ ਸਰਕਾਰ ਅੰਗਰੇਜ਼ੀ ਵਿਰੁਧ ਨਹੀਂ ਸਗੋਂ ਸਿਖ ਦਰਬਾਰ ਵਿਰੁਧ ਹੈ, ਤੇ ਅੰਗਰੇਜ਼ੀ ਫੌਜਾਂ ਖਾਲਸਾ ਦਰਬਾਰ ਦੀ ਸਹਾਇਤਾ ਕਰਨਾ ਆਪਣਾ ਧਰਮ ਸਮਝਦੀਆਂ ਹਨ।" ਸ: ਸ਼ੇਰ ਸਿੰਘ ਨੂੰ ਰਸਦ ਤੇ ਗੋਲਾ ਬਾਰੂਦ ਦੀ ਕਿਧਰੋਂ ਸਹਾਇਤਾ ਨਹੀਂ ਸੀ ਮਿਲ ਸਕਦੀ, ਇਸ ਲਈ

---

*ਫੁਲਵਾੜੀ ਇਤਹਾਸ ਨੰਬਰ ਸਫ਼ਾ ੨੯੮

ਉਹ ਇਹ ਵੀ ਚਾਹੁੰਦਾ ਸੀ ਕਿ ਜੇ ਅੰਗਰੇਜ਼ ਇਸ ਲੜਾਈ ਪਿਛੋਂ ਚੰਗੀਆਂ ਸ਼ਰਤਾਂ ਪੁਰ ਸਮਝੌਤਾ ਕਰ ਲੈਣ ਅਰ ਦਲੀਪ ਸਿੰਘ ਨੂੰ ਸਵਤੰਤਰ ਪੰਜਾਬ ਦਾ ਰਾਜਾ ਮੰਨ ਲੈਣ, ਤਾਂ ਲੜਾਈ ਬੰਦ ਕਰ ਦਿਤੀ ਜਾਵੇ।

ਸੋ ਉਪ੍ਰੋਕਤ ਹਾਲਾਤ ਕਰਕੇ ਸ਼ੇਰ ਸਿੰਘ ਨੇ ਉਸੇ ਵਕਤ ਗਫ ਦੀਆਂ ਫੌਜਾਂ ਪੁਰ ਹਮਲਾ ਕਰਨਾ ਠੀਕ ਨ ਸਮਝਿਆ।

ਸ: ਸ਼ੇਰ ਸਿੰਘ ਦੀਆਂ ਫੌਜਾਂ ਵਿਚ ਕੁਝ ਅੰਗਰੇਜ਼ ਕੈਦੀ ਵੀ ਸਨ, ਜਿਨ੍ਹਾਂ ਨੂੰ ਕਾਫ਼ੀ ਖੁਲ ਦਿਤੀ ਜਾਂਦੀ ਸੀ, ਇਥੋਂ ਤਕ ਕਿ ਗਫ ਦੇ ਗੋਰੇ ਸਿਪਾਹੀ ਇਨ੍ਹਾਂ ਨੂੰ ਮਿਲ ਜੁਲ ਵੀ ਸਕਦੇ ਸਨ। ਸਿਖਾਂ ਦੀ ਇਸ ਖੁਲ ਦਾ ਅੰਗਰੇਜ਼ੀ ਫੌਜ ਨੇ ਖੂਬ ਫਾਇਦਾ ਉਠਾਇਆ। ਸਿਖਾਂ ਦੀਆਂ ਸਾਰੀਆਂ ਕਮਜ਼ੋਰੀਆਂ ਦਾ ਅੰਗਰੇਜ਼ਾਂ ਨੂੰ ਪਤਾ ਲਗ ਗਿਆ। ਸਿਖਾਂ ਵਿਚ ਆਮ ਚਰਚਾ ਸੀ ਕਿ ਜੇ ਅੰਗਰੇਜ਼ ਆਪਣੀਆਂ ਵਡੀਆਂ ਤੋਪਾਂ ਨ ਵਰਤਣ ਤਾਂ ਸਿਖਾਂ ਸਾਹਮਣੇ ਉਨ੍ਹਾਂ ਲਈ ਖਲੋ ਸਕਣਾ ਮੁਸ਼ਕਲ ਹੀ ਨਹੀਂ ਸਗੋਂ ਨਾਮੁਮਕਨ ਵੀ ਹੈ।

ਸ: ਸ਼ੇਰ ਸਿੰਘ ਨੇ ਇਸ ਲੜਾਈ ਪਿਛੋਂ ਆਪਣੀ ਸਾਰੀ ਤਾਕਤ ਫੌਜੀ ਤਕੜਾਈ ਤੇ ਰਸਦ ਆਦ ਦੇ ਪ੍ਰਬੰਧ ਪੁਰ ਲਾ ਦਿਤੀ। ਲਾਰਡ ਗਫ ਨੇ ਸਿਖਾਂ ਵਲੋਂ ਸੁਸਤੀ ਵੇਖ ਸੁਖ ਦਾ ਸਾਹ ਲਿਆ।

ਇਸ ਲੜਾਈ ਪਿਛੋਂ ਸਿਖ ਰਸੂਲ ਵਿਚ ਤੇ ਅੰਗਰੇਜ਼ ਚਿਲੀਆਂ ਵਿਚ ੨੫ ਦਿਨ ਤਕ ਅਗਲੀ ਲੜਾਈ ਦੀ ਤਿਆਰੀ ਵਿਚ ਜੁਟੇ ਰਹੇ। ਸ਼ੇਰ ਸਿੰਘ ਸ: ਚਤਰ ਸਿੰਘ ਦੀਆਂ ਫੌਜਾਂ ਦੀ ਉਡੀਕ ਵਿਚ ਸੀ। ਸ: ਚਤਰ ਸਿੰਘ ਅਟਕ ਫਤਹਿ ਕਰਕੇ ਪੰਜਾਬ ਕੂਚ ਕਰ ਚੁਕਾ ਸੀ, ਤੇ ਗਫ ਮੁਲਤਾਨ ਦੀਆਂ ਫੌਜਾਂ ਨੂੰ ਹਾਰ ਦੇਣ ਵਾਲੀਆਂ ਜੇਤੂ ਫੌਜਾਂ ਦੀ ਉਡੀਕ ਵਿਚ ਸੀ।

ਅਸੀ ਉਪਰ ਦਸ ਆਏ ਹਾਂ, ਕਿ ਜਿਹੜੇ ਅੰਗਰੇਜ਼ ਕੈਦੀ ਸਿਖਾਂ ਪਾਸ ਸਨ, ਉਹਨਾਂ ਨੂੰ ਆਪਣੇ ਸਾਥੀਆਂ ਨੂੰ ਮਿਲਣ ਜੁਲਣ ਦੀ ਖੁਲ ਦਿਤੀ ਗਈ ਸੀ। ਪਰ ਸਿਖਾਂ ਨੂੰ ਇਸ ਖੁਲ ਦਾ ਬੜਾ ਨੁਕਸਾਨ ਪੁਜਾ, ਇਕ ਤਾਂ ਸਿਖਾਂ ਦੀਆਂ ਸਾਰੀਆਂ ਕਮਜ਼ੋਰੀਆਂ ਦਾ ਅੰਗਰੇਜ਼ਾਂ ਨੂੰ ਪਤਾ ਲਗ ਗਿਆ,

ਤੇ ਦੂਜੇ ਉਹਨਾਂ ਕੈਦੀਆਂ ਵਲੋਂ ਸਿਖਾਂ ਨੂੰ ਛੇਤੀ ਸਮਝੌਤਾ ਹੋ ਜਾਣ ਦੇ ਯਕੀਨ ਕਾਰਣ ਜੰਗੀ ਤਿਆਰੀਆਂ ਤੋਂ ਬਹੁਤ ਅਵੇਸਲਾ ਕਰ ਦਿਤਾ ਸੀ ਤੇ ਦਰ ਅਸਲ ਅੰਗਰੇਜ਼ਾਂ ਵਲੋਂ ਸਮਝੋਤੇ ਦਾ ਲਾਰਾ ਲਾਣਾ ਵੀ ਇਕ ਚਾਲ ਸੀ, ਜਿਸ ਨੂੰ ਸਿਖ ਜਰਨੈਲ ਨਾ ਸਮਝ ਸਕੇ।

੬ ਫਰਵਰੀ ੧੮੪੯ ਨੂੰ ਗਫ ਇਹ ਵੇਖ ਕੇ ਬੜਾ ਹੈਰਾਨ ਹੋਇਆ ਕਿ ਸਿਖ ਅਚਾਨਕ ਰਸੂਲ ਵਰਗੀ ਮਜ਼ਬੂਤ ਛਾਵਣੀ ਛਡਣ ਦੀ ਰਾਜਨੀਤਕ ਭੁਲ ਕਰ ਗਏ ਹਨ, ਪਰ ਛੇਤੀ ਹੀ ਉਸ ਨੂੰ ਆਪਣੀ ਗਲਤੀ ਦਾ ਪਤਾ ਲਗ ਗਿਆ, ਕਿ ਸ਼ੇਰ ਸਿੰਘ, ਸ: ਚਤਰ ਸਿੰਘ ਦੀਆਂ ਫੌਜਾਂ ਨਾਲ ਮਿਲਕੇ ਸਾਰੇ ਪੰਜਾਬ ਵਿਚ ਬਗ਼ਾਵਤ ਫੈਲਾਂਦਾ ਲਾਹੌਰ ਜਾ ਮਾਰਨ ਦੇ ਆਹਰ ਵਿਚ ਸੀ। ਗਫ ਡਾਢਾ ਘਬਰਾਇਆ। ਇਸ ਸਮੇਂ ਸ਼ੇਰ ਸਿੰਘ ਦੀ ਮਦਦ ਪੁਰ ਤੀਹ ਹਜ਼ਾਰ ਫੌਜ ਤੇ ਸਠ ਤੋਪਾਂ ਸਨ ਤੇ ਜੇ ਉਹ ਲਾਹੌਰ ਪਹੁੰਚ ਜਾਣ ਵਿਚ ਕਾਮਯਾਬ ਹੋ ਜਾਂਦਾ, ਤਾਂ ਲਾਹੌਰ ਦਰਬਾਰ ਦੀ ਫੌਜ ਦਾ ਉਸ ਨਾਲ ਮਿਲ ਜਾਣਾ ਅਵਸ਼ ਸੀ। ਤੇ ਲਾਹੌਰ ਕਿਲ੍ਹੇ ਤੇ ਸ਼ੇਰ ਸਿੰਘ ਦਾ ਝੰਡਾ ਗਡੇ ਜਾਣਪੁਰ ਅੰਗਰੇਜ਼ਾਂ ਨੂੰ ਆਪਣੇ ਇਰਾਦੇ ਵਿਚ ਸਫਲਤਾ ਔਖੀ ਹੋਜਾਣੀ ਸੀ। ਚੁਨਾਂਚਿ ਗਫ ਨੇ ਆਪਣੀਆਂ ਫੋਜਾਂ ਨੂੰ ਸ਼ੇਰ ਸਿੰਘ ਦੇ ਰਾਹ ਵਿਚ ਰੁਕਾਵਟ ਪਾਣ ਲਈ ਇਕ ਦਮ ਮਾਰਚ ਦਾ ਹੁਕਮ ਦੇ ਦਿਤਾ। ਉਹ ਹਰ ਹਾਲਤ ਵਿਚ ਸ਼ੇਰ ਸਿੰਘ ਨੂੰ ਲਾਹੌਰ ਪਹੁੰਚਣ ਤੋਂ ਰੋਕਣਾ ਚਾਹੁੰਦਾ ਸੀ।

### ਗੁਜਰਾਤ ਦੀ ਲੜਾਈ

੧੪ ਫ਼ਰਵਰੀ ਨੂੰ ਸ਼ੇਰ ਸਿੰਘ ਨੂੰ ਮਜਬੂਰਨ ਅੰਗਰੇਜ਼ੀ ਫੌਜ ਨਾਲ ਗੁਜਰਾਤ ਵਿਖੇ ਟਕਰ ਲੈਣੀ ਪਈ। ਭਾਵੇਂ ਸ: ਚੱਤਰ ਸਿੰਘ ਦੀ ਸਹਾਇਤਾ ਪਹੁੰਚਣ ਨਾਲ ਸਿਖ ਫੋਜ ੩੪੦੦੦ ਦੇ ਲਗ ਪਗ ਹੋ ਗਈ ਸੀ, ਪਰ ਫਿਰ ਵੀ ਸਿਖਾਂ ਪਾਸ ਰਸਦ ਤੇ ਸਿਕਾ ਬਰੂਦ ਕਿਸੇ ਤਕੜੀ ਲੜਾਈ ਲਈ ਕਾਫੀ ਨਹੀਂ ਸੀ। ਦੂਜੇ ਪਾਸੇ ਸਾਰੇ ਹਿੰਦੁਸਤਾਨ ਦੀ ਕਿਲ ਕਾਂਟੇ ਨਾਲ

ਲੈਸ ਹੋਈ ਬੇਗਿਣਤ ਅੰਗਰੇਜ਼ੀ ਫੌਜ ਤੇ ਉਹਨਾਂ ਦੀ ਸਹਾਇਤਾ ਪੁਰ ਲਾਹੌਰ ਦਰਬਾਰ ਦੀਆਂ ਸੈਂਕੜੇ ਵਡੀਆਂ ਤੋਪਾਂ ਮੌਜੂਦ ਸਨ।

੨੧ ਫਰਵਰੀ ਨੂੰ ਆਖਰੀ ਵਾਰ ਆਪਣੀ ਹਾਲਤ ਕਮਜ਼ੋਰ ਹੋਣ ਦੇ ਬਾਵਜੂਦ ਸਿਖਾਂ ਨੇ ਕਿਸਮਤ ਅਜ਼ਮਾਈ ਕੀਤੀ। ਉਹ ਸ਼ੇਰਾਂ ਵਾਂਗ ਦੁਸ਼ਮਣ ਪੁਰ ਜਾਪਏ, ਪਰ ਅੰਗਰੇਜ਼ੀ ਫੌਜ ਦੇ ਵਡੇ ਤੋਪਖ਼ਾਨੇ ਨੇ ਉਹਨਾਂ ਨੂੰ ਅਗੇ ਨ ਵਧਣ ਦਿਤਾ। ਸਿਖਾਂ ਦੀਆਂ ਤੋਪਾਂ ਅੰਗਰੇਜ਼ਾਂ ਦੀਆਂ ਵਡੀਆਂ ਤੋਪਾਂ ਨੇ ਛੇਤੀ ਹੀ ਨਕਾਰਾ ਕਰ ਦਿਤੀਆਂ।ਸਿਖ ਬੰਦੂਕਾਂ ਨਾਲ ਦੁਸ਼ਮਣ ਪੁਰ ਟੁਟੇ ਪਰ ਬੰਦੂਕ ਤੇ ਤੋਪ ਦਾ ਕਿੰਨਾ ਚਿਰ ਮੁਕਾਬਲਾ ਜਾਰੀ ਰਹਿ ਸਕਦਾ ਹੈ?

**ਸਹਾਇਕ ਫੌਜ ਦਾ ਨਠ ਉਠਣਾ ਤੇ ਫੌਜਾਂ ਵਿਚ ਭਾਜੜ**

ਸਿਖ ਫੌਜਾਂ ਇਹਨਾਂ ਅਜਦਹਾ-ਰੂਪੀ ਤੋਪਾਂ ਦੀ ਮਾਰ ਦੇ ਬਾਵਜੂਦ ਅਗੇ ਵਧ ਰਹੀਆਂ ਸਨ ਕਿ ਅਚਾਨਕ ਕਾਬਲ ਦੇ ਦੋਸਤ ਮੁਹੰਮਦਖਾਂ ਵਲੋਂ ਆਏਦੋ ਕੁ ਹਜ਼ਾਰ ਪਠਾਣ ਮੈਦਾਨ ਚੋਂ ਨਠ ਉਠੇ।ਬਸ ਉਹਨਾਂ ਦੇ ਨਠਣ ਦੀ ਦੇਰ ਸੀ ਕਿ ਸਿਖ ਫੌਜਾਂ ਵਿਚ ਭਾਂਜੜ ਪੈ ਗਈ। ਉਪਰੋਂ ਵਡੀਆ ਵਡੀਆਂ ਤੋਪਾਂ ਆਪਣੇ ਪੂਰੇ ਜ਼ੋਰ ਨਾਲ ਵਡੇ ਵਡੇ ਗੋਲੇ ਸਿਖਾਂ ਪੁਰ ਸੁਟ ਕੇ ਤਬਾਹੀ ਮਚਾ ਰਹੀਆਂ ਸਨ। ਫਿਰ ਕੀ ਸੀ? ਸਿਖਾਂ ਦੇ ਸਾਰੇ ਮੋਰਚੇ ਟੁਟ ਗਏ, ਤੇ ਉਹ ਮੈਦਾਨ ਵਿਚੋਂ ਨਠ ਤੁਰੇ। ਪਿਛੋਂ ਅੰਗਰੇਜ਼ਾਂ ਨੇ ਸਿਖਾਂ ਦੀ ਜਿਹੜੀ ਤਬਾਹੀ ਕੀਤੀ, ਉਸ ਨੂੰ ਇਤਹਾਸ ਕਦੀ ਨਹੀਂ ਭੁਲ ਸਕਦਾ। ਜਿਥੇ ਤੇ ਜਿਸ ਹਾਲਤ ਵਿਚ ਕੋਈ ਸਿਖ ਨਜ਼ਰ ਆਇਆ, ਉਸ ਨੂੰ ਕਤਲ ਕਰ ਦਿਤਾ ਗਿਆ।* ਸਿਖਾਂ ਨੇ ਨਠੇ ਜਾਂਦਿਆ ਵੀ ਹਲੇ ਰੋਕੇ, ਇਕ ਹਥ ਨਾਲ ਉਹ ਦੁਸ਼ਮਨ ਦੀ ਸੰਗੀਨ ਫੜ ਲੈਂਦੇ ਤੇ ਦੂਜੇ ਨਾਲ ਸ੍ਰੀ ਸਾਹਿਬ ਨਾਲ ਉਸਨੂੰ ਪਾਰ ਬੁਲਾਂਦੇ। ਇਸ ਤਰ੍ਹਾਂ ਭਜਦੇ ਨਠਦੇ ਸਿਖ ਜਿਹਲਮ ਤਕ ਜਾ ਪਹੁੰਚੇ। ਪਿਛੇ ਪਿਛੇ ਅੰਗਰੇਜ਼ੀ ਰਿਸਾਲਾ ਜਨਰਲ ਗਿਲਬਾਰਟ ਦੀ ਕਮਾਨ ਹੇਠਾਂ ੧੫ ਹਜ਼ਾਰ ਫੌਜ ਤੇ ੩੦ ਤੋਪਾਂ ਲਈ ਅਗ ਵਰਸਾਦਾਂ ਵਾਹੋ ਦਾਹੀ ਨਠਾ ਜਾ ਰਿਹਾਸੀ ਹਜ਼ਾਰਾਂ ਸਿਖ ਮੈਦਾਨੇ ਜੰਗ ਵਿਚ ਮਾਰੇ ਗਏ,ਹਜ਼ਾਰਾਂ ਰਾਹ

*Narrative of the Second Sikh war P. 219

ਵਿਚ ਮੌਤ ਨਾਲ ਘੁਲਦੇ ਫਤਹਿ ਗਜਾ ਗਏ। ਕਿਸੇ ਪਾਸਿਉਂ ਸਹਾਇਤਾ ਦੀ ਆਸ ਨਹੀ, ਸਿਕਾ ਬਰੂਦ ਬਿਲਕੁਲ ਖ਼ਤਮ ਹੈ, ਸ੍ਰੀ ਸਾਹਿਬ ਨਾਲ ਵਾਰ ਰੋਕਦੇ ਰਥ ਤੇ ਡੋਰੀ ਸੁਟ ਤੁਰੀ ਗਏ, ਪਰ ਉਹਨਾ ਪ੍ਰਾਣਾਂ ਦੀ ਭਿਖਿਆ ਨਾ ਮੰਗੀ।*

ਸਿਖ ਹਾਰ ਗਏ। ਸ਼ੇਰ ਸਿੰਘ ਦੀਆਂ ਆਸਾਂ ਪੁਰ ਪਾਣੀ ਫਿਰ ਗਿਆ। ਚੌਂਦਵੀ ਮਾਰਚ ਤਕ ਸਿਖਾਂ ਪਾਸ ਜਿਹੜੇ ਅੰਗਰੇਜ਼ ਤੇ ਮੇਮਾਂ ਕੈਦੀ ਸਨ, ਉਹ ਦੁਸ਼ਮਣ ਨੂੰ ਸੌਂਪ ਦਿਤੇ। ਜਦ ਸਿਖ ਰਾਵਲ ਪਿੰਡੀ ਜਾ ਪੁਜੇ ਤਾਂ ਉਹਨਾਂ ਪਾਸ ਅੰਨ ਦਾਣਾ ਬਿਲਕੁਲ ਮੁਕ ਚੁਕਾ ਸੀ। ਕਈ ਕਈ ਦਿਨਾਂ ਤੋਂ ਉਹ ਭੁਖੇ ਪਿਆਸੇ ਲੜਦੇ ਚਲੇ ਆਏ ਸਨ। ਰਾਹ ਦੇ ਲੋਕਾਂ ਨੂੰ ਚੰਗੀ ਤਰ੍ਹਾਂ ਅਹਿਸਾਸ ਕਰਾਇਆ ਗਿਆ ਸੀ ਕਿ ਬਾਗੀ ਫੌਜਾਂ ਦੀ ਕਿਸੇ ਕਿਸਮ ਦੀ ਸਹਾਇਤਾ ਨ ਕੀਤੀ ਜਾਵੇ, ਸੋ ਬਿਨਾਂ ਯਾਰ – ਮਦਦਗਾਰ ਤੇ ਬਿਨਾਂ-ਹਥਿਆਰ ਦੇ ਭੁਖਿਆਂ ਪਿਆਸਿਆਂ ਬਦ-ਕਿਸਮਤ ਬਾਗੀਆਂ ਨੇ ਇਹ ਕਹਿੰਦਿਆਂ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿਤਾ ਕਿ –

"ਅਜ ਮ: ਰਣਜੀਤ ਸਿੰਘ ਦੀ ਮੌਤ ਹੋ ਗਈ ਹੈ।"

---

* ਸਿਖਾਂ ਤੇ ਅੰਗਰੇਜ਼ਾਂ ਦਾ ਇਕ ਦੂਜੇ ਨਾਲ ਕੀਤੇ ਸਲੂਕ ਤੋਂ ਪਾਠਕ ਦੋਹਾਂ ਕੌਮਾਂ ਦੀ ਸਭਯਤਾ ਦਾ ਅੰਦਾਜ਼ਾ ਭਲੀ ਪਰਕਾਰ ਲਾ ਸਕਦੇ ਹਨ।

"ਨਠੇ ਜਾਂਦੇ, ਹਥਿਆਰ ਬੰਦ ਤੇ ਬੇ-ਹਥਿਆਰ ਸਿਖਾਂ ਪੁਰ ਵਾਰ, ਕਰਨਾ, ਦਰਖ਼ਤਾਂ ਪੁਰ ਚੜ੍ਹ ਕੇ ਜਾਨ ਬਚਾਨ ਵਾਲਿਆਂ ਪੁਰ ਗੋਲੀਆਂ ਦਾਗਣੀਆਂ, ਤੇ ਉਹਨਾਂ ਦੇ ਹੇਠਾਂ ਡਿਗਣ ਪੁਰ ਤਲਵਾਰ ਨਾਲ ਸਿਰ ਕੱਟਕੇ ਵਖ ਕਰ ਲੈਣਾ। ਨਿਹਥੇ ਸਿਖਾਂ ਨੂੰ ਜਾਨੋ ਮਾਰ ਦੇਣਾ ਆਦਿ ਪਛਮੀ ਸਭਅਤਾ ਦਾ ਨਮੂਨਾ ਹਨ।"

(The Sikhs and Sikh war)

ਇਸ ਦੇ ਮੁਕਾਬਲੇ ਪੁਰ ਸ: ਚਤਰ ਸਿੰਘ ਤੇ ਸ: ਸ਼ੇਰ ਸਿੰਘ ਦੇ ਹਥ ਆਏ ਕੈਦੀ ਅੰਗਰੇਜ਼ਾਂ ਦਾ, ਦੁਸ਼ਮਣ ਅੰਗਰੇਜ਼ੀ ਸਿਪਾਹੀਆਂ ਨਾਲ ਮੁਲਾਕਾਤਾਂ ਕਰਾਣ ਦਾ ਪ੍ਰਬੰਧ ਕਰਨਾ, ਤੇ ਉਹਨਾਂ ਨੂੰ ਬੜੇ ਆਰਾਮ ਨਾਲ ਰਖਣਾ ਸਿਖਾਂ ਦਾ ਕਰਤਵਯ ਸੀ। (ਲੇਖਕ)

ਜੋ ਸਲੂਕ ਸਿਖਾਂ ਨਾਲ ਕੀਤਾ, ਉਹ ਬਿਆਨ ਕਰਨੋਂ ਕਲਮ ਕੰਬਦੀ ਹੈ। ਗੁਜਰਾਤ ਤੋਂ ਲੈ ਕੇ ਰਾਵਲ ਪਿੰਡੀ ਤਕ ਪਏ ਹੋਏ ਸਿਖ ਮੁਰਦਿਆਂ ਤੇ ਜ਼ਖਮੀਆਂ ਦੀ ਕਿਸੇ ਖ਼ਬਰ ਸੁਰਤ ਨਾ ਲਈ।

ਸ: ਸ਼ੇਰ ਸਿੰਘ ਤੇ ਸ: ਚਤਰ ਸਿੰਘ ਨੂੰ ਨਜ਼ਰ ਬੰਦ ਕਰਕੇ ਕਲਕਤੇ ਭੇਜ ਦਿਤਾ ਗਿਆ, ਤੇ ਇਸ ਤਰ੍ਹਾਂ ਇਸ ਭਿਆਨਕ ਕੌਮੀ ਜੰਗ ਦਾ ਖ਼ਾਤਮਾਂ ਹੋਇਆ।*

---

* ਰਾਜਾ ਸ਼ੇਰ ਸਿੰਘ ਕਲਕਤੇ ਦੇ ਕਿਲ੍ਹੇ ਫੋਰਟ ਵਿਲੀਅਮ ਵਿਚ ਬਹੁਤ ਮੁਦਤ ਨਜ਼ਰ ਬੰਦ ਰਿਹਾ। ੧੮੫੨ ਈ: ਵਿਚ ਉਸ ਨੇ ਬ੍ਰਹਮਾ ਦੀ ਦੂਜੀ ਲੜਾਈ ਸਮੇਂ ਅੰਗਰੇਜ਼ੀ ਸਰਕਾਰ ਨੂੰ ਲੜਾਈ ਵਿਚ ਹਿਸਾ ਲੈਣ ਲਈ ਬਿਨੈ ਕੀਤੀ – ਪਰ ਬਾਗ਼ੀ ਦੀ ਇਹ ਪ੍ਰਾਥਨਾ ਵੀ ਠੁਕਰਾ ਦਿਤੀ ਗਈ। ੧੮੭੭ ਈ: ਦੇ ਲਗ ਪਗ ਵਤਨੋਂ ਹਜ਼ਾਰਾਂ ਮੀਲ ਦੂਰ ਇਕ ਆਮ ਕੈਦੀ ਵਾਂਗ ਇਹ ਕੌਮੀ ਹੀਰਾ ਸਦਾ ਦੀ ਨੀਂਦ ਸੌਂ ਗਿਆ।

# ਗਿਆਰਵਾਂ ਕਾਂਡ

## ਮ: ਦਲੀਪ ਸਿੰਘ ਦੀ ਰਾਜ ਤੋਂ ਅਲਹਿਦਗੀ।

ਪਾਠਕਾਂ ਨੂੰ ਚੰਗੀ ਤਰ੍ਹਾਂ ਪਤਾ ਲਗ ਗਿਆ ਹੈ, ਕਿ ਉਪਰਲੀ ਲੜਾਈਂ ਨਾਲ ਲਾਹੌਰ ਦਰਬਾਰ ਦਾ ਕੋਈ ਸਬੰਧ ਨਹੀਂ ਸੀ। ਮੂਲ ਰਾਜ ਆਪਣੇ ਜ਼ਾਤੀ ਕਾਰਣਾਂ ਕਰਕੇ ਬਾਗੀ ਹੋਇਆ, ਤੇ ਉਸ ਨੂੰ ਸਿਖ ਦਰਬਾਰ ਦੀਆਂ ਫੌਜਾਂ ਦੀ ਸਹਾਇਤਾ ਨਾਲ ਹਰਾਇਆ ਗਿਆ। ਸ: ਚਤਰ ਸਿੰਘ ਤੇ ਸ: ਸ਼ੇਰ ਸਿੰਘ ਨੇ ਬਗਾਵਤ ਕੀਤੀ ਤਾਂ ਸਾਰੇ ਪੰਜਾਬੀਆਂ ਨੂੰ ਯਕੀਨ ਦਿਲਾਇਆ ਗਿਆ ਸੀ, ਕਿ ਮ: ਦਲੀਪ ਸਿੰਘ ਦੇ ਰਾਜ ਦੀ ਰਖਿਆ ਲਈ ਅੰਗਰੇਜ਼ੀ ਫ਼ੌਜ ਲੜ ਰਹੀ ਹੈ, ਤੇ ਉਸ ਦੀ ਸਹਾਇਤਾ ਸਾਰੇ ਪੰਜਾਬੀਆਂ ਨੂੰ ਕਰਨੀ ਚਾਹੀਦੀ ਹੈ। ਇਹੋ ਸਬਬ ਸੀ ਕਿ ਲਾਹੌਰੀ ਸਿਖ ਫ਼ੌਜਾਂ ਤੇ ਆਮ ਪੰਜਾਬੀਆਂ ਵਿਚ ਇਹ ਬਗਾਵਤ ਫੈਲਣੋਂ ਰੁਕ ਗਈ ਸੀ। ਮ: ਸ਼ੇਰ ਸਿੰਘ ਦੀ ਸ਼ਕੱਸਤ ਪਿਛੋਂ ਸਾਰੇ ਪੰਜਾਬ

ਵਿਚ ਅਮਨ ਆਮਾਨ ਕਾਇਮਹੋ ਗਿਆ। ਲੋਕਾਂ ਨੇ ਸੁਖ ਦਾ ਸਾਹ ਲਿਆ ਕਿ ਹੁਣ ਲਾਹੌਰ ਦਰਬਾਰ ਦੇ ਰਾਹ ਵਿਚ ਕੋਈ ਰੋੜਾ ਬਾਕੀ ਨਹੀਂ ਰਿਹਾ। ਐਨ ਉਸ ਸਮੇਂ ਅਚਾਨਕ ਲਾਰਡ ਡਲਹੌਜ਼ੀ ਵਲੋਂ ਹੈਨਰੀ ਇਲੀਅਟ ਨੂੰ ੨੪ ਮਾਰਚ ੧੮੪੯ ਨੂੰ ਇਕ ਖਾਸ ਮੁਹਿੰਮ ਲਈ ਲਾਹੌਰ ਘਲਿਆ ਗਿਆ।

ਮਾਸੂਸ ਤੇ ਨਾ-ਬਾਲਗ ਮ: ਦਲੀਪ ਸਿੰਘ ਦੇ ਖਿਡਾਰੀ ਸਾਥੀ ਗੁਲਾਬ ਸਿੰਘ (ਸ: ਚਤਰ ਸਿੰਘ ਦੇ ਪੁਤਰ ਤੇ ਸ: ਸ਼ੇਰ ਸਿੰਘ ਦੇ ਛੋਟੇ ਭਰਾ) ਨੂੰ ਕੈਦ ਕਰ ਦਿਤਾ ਗਿਆ, ਤੇ ਰਾਜ ਮਹੱਲ ਨੂੰ ਅੰਗਰੇਜ਼ੀ ਫੌਜਾਂ ਦੇ ਘੇਰੇ ਵਿਚ ਲੈ ਲਿਆ ਗਿਆ। ਉਹ ਸਿਖ ਸਰਦਾਰ ਤੇ ਸਿਖ ਫੌਜੀ ਇਹ ਹਾਲਤ ਵੇਖ ਕੇ ਦੰਗ ਰਹਿ ਗਏ, ਜਿਨਾਂ ਇਸ ਜੰਗ ਵਿਚ ਅੰਗਰੇਜ਼ਾਂ ਦੀ ਮਦਦ ਕੀਤੀ ਸੀ। ਜਦੋਂ ਉਹਨਾਂ ਨੂੰ ਪਤਾ ਲਗਾ ਕਿ ਅੰਗਰੇਜ਼ਾਂ ਨੇ ਪੰਜਾਬ ਜ਼ਬਤ ਕਰਣ ਤੇ ਮ: ਦਲੀਪ ਸਿੰਘ ਨੂੰ ਜਲਾਵਤਨ ਕਰਨ ਦਾ ਫੈਸਲਾ ਕਰ ਲਿਆ ਹੈ, ਤਾਂ ਉਹ ਘਬਰਾ ਉਠੇ, ਕਿ ਇਹ ਕੀ ਹੋ ਗਿਆ ਹੈ ?* ਉਹਨਾਂ ਅੰਗਰੇਜ਼ਾਂ ਦੇ ਇਸ ਫ਼ੈਸਲੇ ਦੀ ਸਖ਼ਤ ਵਿਰੋਧਤਾ ਕੀਤੀ।

ਪਰ ਲਾਰਡ ਡਲਹੌਜ਼ੀ ਦਾ—ਪੰਜਾਬ ਨੂੰ ਕੰਪਨੀ ਦੀ ਹਕੂਮਤ ਹੇਠਾਂ ਕਰਨ ਦਾ ਸੁਪਨਾ ਮਸਾਂ ਮਸਾ ਹੁਣ ਪੂਰਾ ਹੋਇਆ ਸੀ, ਉਹ ਕਿਉ ਇਨਸਾਫ਼ ਤੇ ਬੇ-ਇਨਸਾਫੀ ਦੀਆਂ ਉਲਝਨਾਂ ਵਿਚ ਪੈਂਦਾ? ਉਸਨੇ ਹੈਨਰੀ ਇਲੀਅਟ ਨੂੰ ਚੰਗੀ ਤਰ੍ਹਾਂ ਪਟੀ ਪੜ੍ਹਾਕੇ ਘਲਿਆ ਸੀ, ਕਿ ਪੰਜਾਬ ਨੂੰ ਜ਼ਬਤ ਕਰਨਾ ਤੇ ਮਹਾਰਾਜੇ ਨੂੰ ਜਲਾਵਤਨ ਕਰਨਾ ਸਾਡਾ ਕੌਮੀ ਫ਼ਰਜ਼ ਹੈ।

---

*ਯਾਦ ਰਹੇ, ਕਿ ਲਾਹੌਰ ਦਰਬਾਰ ਦੇ ਪੂਰੀ ਤਰਾਂ ਵਫ਼ਾਦਾਰ ਰਹਿਣ ਤੇ ਮ: ਦਲੀਪ ਸਿੰਘ ਦੇ ਨਾਬਾਲਗ ਹੋਣ ਕਰਕੇ ਲਾਹੌਰ ਦਾ ਰੇਜ਼ੀਡੈਂਟ ਤੇ ਹੋਰ ਕਈ ਅੰਗਰੇਜ਼ ਅਫ਼ਸਰ ਪੰਜਾਬ ਦੀ ਜ਼ਬਤੀ ਤੇ ਮ: ਦਲੀਪ ਸਿੰਘ ਦੀ ਜਲਾਵਤਨੀ ਨੂੰ ਬੇ-ਇਨਸਾਫ਼ੀ ਸਮਝਦੇ ਸਨ।

ਚੁਨਾਂਚਿ ਇਸ ਸਬੰਧੀ ਉਸੇ ਦਿਨ ਦਫਤਰੀ ਕਾਰਵਾਈ ਅਰੰਭ ਕਰ ਦਿਤੀ ਗਈ, ਤੇ ਸਭ ਤੋਂ ਪਹਿਲਾਂ ਲਾਹੌਰ ਦਰਬਾਰ ਦੀ ਸਿਖ ਕੌਂਸਲ ਦੇ ਦੋ ਮੈਂਬਰ ਰਾਜਾ ਤੇਜਾ ਸਿੰਘ ਤੇ ਦੀਵਾਨ ਦੀਨਾ ਨਾਥ ਬੁਲਾਏ ਗਏ। ਪਹਿਲਾਂ ਤੇਜਾ ਸਿੰਘ ਨੇ ਬੀਮਾਰੀ ਦਾ ਬਹਾਨਾ ਕਰਕੇ ਔਣੋਂ ਇਨਕਾਰ ਕਰ ਦਿਤਾ, ਪਰ ਦੂਜੀ ਵਾਰ "ਜ਼ਰੂਰੀ ਕੰਮ" ਦੇ ਸੁਨੇਹੇ ਪੁਰ ਉਹ ਆਗਿਆ। ਅਸਲ ਵਿਚ ਉਹ ਬੀਮਾਰ ਨਹੀਂ ਸੀ, ਸ਼ਾਇਦ ਇਸ ਸਾਜ਼ਸ਼ ਦਾ ਉਸਨੂੰ ਪਹਿਲਾਂ ਹੀ ਪਤਾ ਲਗ ਗਿਆ ਹੋਵੇ।

ਇਲੀਅਟ ਨੇ ਤੇਜਾ ਸਿੰਘ ਨੂੰ ਆਪਣੇ ਆਉਣ ਦਾ ਮੰਤਵ ਸਾਫ਼ ਸਾਫ ਦਸ ਦਿਤਾ ਤੇ ਇਹ ਵੀ ਕਿਹਾ ਕਿ ਹੁਣ ਕੌਂਸਲ ਦੇ ਅਖਤਿਆਰ ਹੈ, ਕਿ ਪੰਜਾਬ ਮੇਰੇ ਦਸੇ ਅਨੁਸਾਰ ਜ਼ਬਤ ਹੋਵੇ ਜਾਂ ਕਿਸੇ ਹੋਰ ਤਰੀਕੇ ਮੁਤਾਬਕ।

ਰਾਜਾ ਤੇਜਾ ਸਿੰਘ ਤੇ ਦੀਵਾਨ ਦੀਨਾ ਨਾਥ ਇਲੀਅਟ ਦੀ ਗਲ ਸੁਣਕੇ ਇਕ ਦਮ ਘਬਰਾ ਉਠੇ। ਉਨ੍ਹਾਂ ਨੇ ਪੰਜਾਬ ਦੀ ਜ਼ਬਤੀ ਦੇ ਖਿਲਾਫ਼ ਬੜਾ ਜ਼ੋਰ-ਦਾਰ ਪ੍ਰੋਟੈਸਟ ਕੀਤਾ। ਜਦ ਇਲੀਅਟ ਨੂੰ ਇਸ ਫ਼ੈਸਲੇ ਪੁਰ ਦ੍ਰਿੜ੍ਹ ਵੇਖਿਆ ਤਾਂ ਦੋਹਾਂ ਕਿਹਾ ਕਿ, "ਜੇ ਅੰਗਰੇਜ਼ੀ ਸਰਕਾਰ ਪੰਜਾਬ ਦੀ ਜ਼ਬਤੀ ਬਾਰੇ ਮੁਕੰਮਲ ਫੈਸਲਾ ਕਰ ਚੁਕੀ ਹੈ ਤਾਂ ਕਿਉਂ ਨਹੀਂ ਕੌਂਸਲ ਦੇ ਮੈਂਬਰਾਂ ਦੇ ਦਸਖ਼ਤਾਂ ਬਿਨਾਂ ਹੀ ਅਜਿਹਾ ਕਰ ਲੈਂਦੀ?"

ਇਲੀਅਟ ਕਹਿਣ ਲਗਾ – "ਜੇ ਕੌਂਸਲ ਦੇ ਮੈਂਬਰਾਂ ਨੇ ਗਵਰਨਰ ਜਨਰਲ ਦੀਆਂ ਸ਼ਰਤਾਂ ਪੁਰ ਦਸਖਤ ਕਰਨੋਂ ਇਨਕਾਰ ਕਰ ਦਿਤਾ, ਤਾਂ ਮੇਰੀ ਜੋ ਮਰਜ਼ੀ ਹੈ ਕਰਾਂਗਾ। ਪਰ ਇਸ ਤਰਾਂ ਕੀਤਿਆਂ ਕੌਂਸਲ ਦੇ ਮੈਂਬਰਾਂ ਤੇ ਮ: ਦਲੀਪ ਸਿੰਘ ਦੇ ਜੀਵਨ ਨਿਰਭਾਹ ਲਈ ਕੋਈ ਜਾਗੀਰ ਜਾਂ ਪੈਨਸ਼ਨ ਦਿਤੀ ਜਾਵੇਗੀ ਜਾਂ ਨਹੀਂ, ਇਹ ਨਹੀਂ ਕਿਹਾ ਜਾ ਸਕਦਾ।"

ਦੀਵਾਨ ਦੀਨਾ ਨਾਥ ਇਸਦੇ ਬਾਵਜੂਦ ਇਲੀਅਟ ਦੇ ਹੁਕਮ ਨੂੰ ਪ੍ਰਵਾਨ

ਨ ਕਰ ਸਕਿਆ। ਉਸਨੇ ਅੰਗਰੇਜ਼ੀ ਸਰਕਾਰ ਦੀਆਂ ਸਖਤ ਸ਼ਰਤਾਂ ਵਿਰੁਧ ਆਵਾਜ਼ ਉਠਾਈ, ਤੇ ਲਾਹੌਰ ਕਿਲ੍ਹੇ ਚੋਂ ਮ: ਦਲੀਪ ਸਿੰਘ ਤੇ ਉਨ੍ਹਾਂ ਦੇ ਘਰਾਣੇ ਦੀਆਂ ਇਸਤਰੀਆਂ ਦੇ ਕਢੇ ਜਾਣ ਪੁਰ ਵੀ ਨਰਾਜ਼ਗੀ ਜ਼ਾਹਿਰ ਕੀਤੀ। ਤੇ ਨਾਲ ਹੀ ਕਿਹਾ ਕਿ ਇਵੇਂ ਕਰਨ ਨਾਲ ਮ: ਰਣਜੀਤ ਸਿੰਘ ਦੇ ਪ੍ਰਵਾਰ ਦੀ ਬੜੀ ਬੇ-ਇਜ਼ਤੀ ਹੋਵੇਗੀ।

ਇਲੀਅਟ ਨੂੰ ਡਲਹੌਜ਼ੀ ਨੇ ਜਿਸ ਮਕਸਦ ਲਈ ਘਲਿਆ ਸੀ ਉਸ ਵਿਚ ਤਬਦੀਲੀ ਕਰਨੀ ਇਲੀਅਟ ਲਈ ਵੀ ਨਾ-ਮੁਮਕਿਨ ਸੀ, ਤੇ ਫਿਰ ਗੁਲਾਮਾਂ ਤੇ ਕਮਜ਼ੋਰਾਂ ਦੀਆਂ ਗਲਾਂ ਪੁਰ ਤਵੱਜੋ ਹੀ ਕੌਣ ਦੇਂਦਾ ਹੈ? ਇਲੀਅਟ ਨੇ ਕਿਹਾ, "ਜੇ ਤੁਸੀ ਤੇ ਹੋਰ ਕੌਂਸਲ ਦੇ ਮੈਂਬਰ ਸਾਰੀਆਂ ਸ਼ਰਤਾਂ ਪ੍ਰਵਾਨ ਕਰਕੇ ਅਗੋਂ ਵੀ ਸਰਕਾਰ ਅੰਗਰੇਜ਼ੀ ਦੇ ਇਸ਼ਾਰਿਆਂ ਪੁਰ ਚਲਣ ਲਈ ਬਚਨ ਦਿਉਗੇ ਤਾਂ ਤੁਹਾਡੀਆਂ ਜਾਗੀਰਾਂ ਕਾਇਮ ਰਹਿਣਗੀਆਂ, ਵਰਨਾਂ ਮੈਂ ਕੁਝ ਭਵਿਸ਼ ਲਈ ਇਕਰਾਰ ਨਹੀਂ ਕਰ ਸਕਦਾ।"

ਦੀਵਾਨ ਦੀਨਾ ਨਾਥ ਤੇ ਰਾਜਾ ਤੇਜਾ ਸਿੰਘ ਇਲੀਅਟ ਦੇਆਖਰੀ ਹਥਿਆਰ ਦਾ ਸ਼ਿਕਾਰ ਹੋ ਗਏ। ਉਹਨਾਂ ਜਾਗੀਰਾਂ ਦੀ ਜ਼ਬਤੀ ਦੇ ਇਸ਼ਾਰੇ ਤੋਂ ਡਰ ਕੇ ਦਸਖਤ ਕਰ ਦਿਤੇ। ਇਸ ਪਿਛੋਂ ਕੌਂਸਲ ਦੇ ਬਾਕੀ ਮੈਂਬਰਾਂ ਦੇ ਵੀ ਇਸੇ ਤਰ੍ਹਾਂ ਦਸਖਤ ਕਰਾ ਲਏ ਗਏ, ਤੇ ਦੂਜੇ ਦਿਨ ਦੇ ਦਰਬਾਰ ਵਿਚ ਇਹਨਾਂ ਸ਼ਰਤਾਂ ਦੀ ਪਕਿਆਈ ਦਾ ਐਲਾਨ ਕਰਨ ਦਾ ਫੈਸਲਾ ਕੀਤਾ ਗਿਆ।

੨੯ ਮਾਰਚ ੧੮੪੯ ਨੂੰ ਲਾਹੌਰ ਦੇ ਕਿਲੇ ਪੁਰ ਖਾਲਸਾ ਰਾਜ ਦਾ ਆਖਰੀ ਵਾਰ ਝੰਡਾ ਲਹਿਰਾਇਆ ਗਿਆ। ਇਸ ਦਿਨ ਮ: ਰਣਜੀਤ ਸਿੰਘ ਸ਼ੇਰੇ-ਪੰਜਾਬ ਦਾ ਜਾਂ-ਨਸ਼ੀਨ ਮ: ਦਲੀਪ ਸਿੰਘ ਆਖਰੀ ਵਾਰ ਤਖਤ ਪੁਰ ਬੈਠਾ, ਤੇ ਇਸੇ ਇਤਿਹਾਸਕ ਤਰੀਕ ਨੂੰ ਸੰਸਾਰ ਪ੍ਰਸਿਧ ਕੋਹਿ ਨੂਰ ਹੀਰਾ ਆਖਰੀ ਵਾਰ ਮਹਾਰਾਜੇ ਦੇ ਤਾਜ ਵਿਚ ਲਟਕਾਇਆ ਗਿਆ।

ਸਾਰੇ ਦਰਬਾਰ ਵਿਚ ਕਬਰ ਵਰਗੀ ਖਾਮੋਸ਼ੀ ਛਾਈ ਹੋਈ ਸੀ, ਸਾਰਿਆਂ ਦੇ ਚਿਹਰੇ ਮੁਰਝਾਏ ਹੋਏ ਸਨ। ਮ. ਦਲੀਪ ਸਿੰਘ ਨਾਬਾਲਗ ਸੀ, ਅਨਜਾਣ ਸੀ, ਪਰ ਅਜ ਉਸਦਾ ਚਿਹਰਾ ਵੀ ਬੇਰੌਣਕ ਤੇ ਆਉਣ ਵਾਲੀਆਂ ਮੁਸੀਬਤਾਂ ਦਾ ਸੂਚਕ ਨਜ਼ਰ ਆਉਂਦਾ ਸੀ। ਪਹਿਲਾਂ ਦਰਬਾਰ ਦੀ ਰੌਣਕ ਵਧਾਣ ਲਈ ਸਾਰੇ ਸਰਦਾਰ ਬੜੇ ਸ਼ਾਨਦਾਰ ਤੇ ਕੀਮਤੀ ਬਸਤਰ ਪਾ ਕੇ ਆਉਂਦੇ ਸਨ, ਪਰ ਅਜ ਉਹਨਾਂ ਦੇ ਕਪੜਿਆਂ ਤੋਂ ਐਸਾ ਜਾਪਦਾ ਸੀ ਕਿ ਉਹ ਮਾਤਮ ਪੁਰਸੀ ਲਈ ਦਰਬਾਰ ਵਿਚ ਆਏ ਹਨ। ਮ: ਦਲੀਪ ਸਿੰਘ ਦੇ ਸਜੇ ਪਾਸੇ ਅੰਗਰੇਜ਼ੀ ਫੌਜ ਆਪਣੇ ਪੂਰੇ ਰੋਹਬ ਵਿਚ ਖੜੋਤੀ ਸੀ ਤੇ ਖਬੇ ਹਥ ਸਾਰੇ ਸਰਦਾਰ ਤੇ ਹੋਰ ਵੇਖਣ ਵਾਲੇ ਲੋਕ ਸਿਰ ਹੇਠਾਂ ਸੁਟੀ ਨਿਮੋਝੂਣ ਖੜੋਤੇ ਸਨ।

**ਪੰਜਾਬੀਆਂ ਨੂੰ ਵਫਾਦਾਰੀ ਬਦਲੇ ਇਨਾਮ**

ਕੁਝ ਚਿਰ ਦੀ ਖ਼ਾਮੋਸ਼ੀ ਪਿਛੋਂ ਇਲੀਅਟ ਨੇ ਆਪਣੀ ਖਰਵੀਂ ਜ਼ਬਾਨ ਵਿਚ ਦੁਨੀਆ ਵਿਚ ਸਭਜ ਹੋਣ ਦੀਆਂ ਡੀਂਗਾਂ ਮਾਰਨ ਵਾਲੀ ਅੰਗਰੇਜ਼ੀ ਈਸਟ ਇੰਡੀਆ ਕੰਪਨੀ ਵਲੋਂ ਉਹ ਇਤਹਾਸਕ ਬਿਆਨ ਪੜ੍ਹਿਆ, ਜਿਹੜਾ ਸਦਾ ਲਈ ਕੰਪਨੀ ਦੇ ਮਥੇ ਪੁਰ ਕਲੰਕ ਦਾ ਟਿਕਾ ਰਹੇਗਾ।ਅਸੀ ਹੇਠਾਂ ਲੇਡੀ ਲਾਗਨ ਦੀ ਪੁਸਤਕ ਚੋਂ ਉਸ ਬਿਆਨ ਦਾ ਸਾਰਾ ਅੰਸ਼ ਦੇਂਦਾ ਹਾਂ:-

"ਮ: ਰਣਜੀਤ ਸਿੰਘ ਦੇ ਜੀਂਦਿਆਂ ਅੰਗਰੇਜ਼ਾਂ ਤੇ ਸਿਖਾਂ ਦੀ ਦੋਸਤੀ ਕਾਇਮ ਰਹੀ। ਅਸੀ ਉਸ ਦੀ ਮੌਤ ਪਿਛੋਂ ਦੋਸਤੀ ਦਾ ਹਥ ਉਸੇ ਤਰ੍ਹਾਂ ਵਧਾਈ ਰਖਣਾ ਚਾਹੁੰਦੇ ਸਾਂ, ਪਰ ਸਿਖਾਂ ਨੇ ਪਿਛਲਾ ਸਭ ਕੁਝ ਭੁਲਾ ਕੇ ਅੰਗਰੇਜ਼ਾਂ ਨਾਲ ਲੜਾਈ ਛੇੜ ਦੇਣ ਵਿਚ ਪਹਿਲ ਕਰ ਦਿਤੀ। ਅੰਗਰੇਜ਼ਾਂ ਨੇ ਪੂਰੀ ਤਰ੍ਹਾਂ ਮੁਕਾਬਲਾ ਕਰਕੇ ਸਿਖਾਂ ਨੂੰ ਵਾਰ ਵਾਰ ਹਰਾਇਆ† ਬੜੀ

†ਹਾਰਣ ਦੀ ਕਹਾਣੀ ਪਾਠਕ ਪਿਛੇ ਪੜ੍ਹ ਚੁਕੇ ਹਨ – ਕਿ ਅੰਗਰੇਜ਼ਾਂ ਨੇ ਬਹਾਦਰੀ ਨਾਲ ਸਿਖਾਂ ਨੂੰ ਹਰਾਇਆ ਜਾਂ ਸਿਖ ਸਰਦਾਰਾਂ ਦੀ ਗਦਾਰੀ ਤੇ ਕੁਟਲ ਨੀਤੀ ਨਾਲ–ਤੇ ਉਹ ਵੀ ਹਰ ਵਾਰ ਸਿਖਾਂ ਦੀ ਹਾਰ ਨਹੀਂ ਹੋਈ।

ਭੈੜੀ ਹਾਲਤ ਵਿਚ ਸਿਖਾਂ ਨੂੰ ਸਤਲੁਜੋਂ ਪਾਰ ਨਠਾਇਆ ਗਿਆ, ਤੇ ਲਾਹੌਰ ਤਕ ਉਹਨਾਂ ਦਾ ਪਿਛਾ ਕੀਤਾ ਗਿਆ।

"ਉਸ ਵੇਲੇ ਅੰਗਰੇਜ਼ਾਂ ਨੂੰ ਪੂਰਾ ਅਖਤਿਆਰ ਸੀ, ਕਿ ਉਹ ਪੰਜਾਬ ਜ਼ਬਤ ਕਰ ਲੈਂਦੇ ਪਰ ਮ: ਦਲੀਪ ਸਿੰਘ ਵਲੋਂ ਕੀਤੀ ਗਈ ਰਹਿਮ ਦੀ ਦਰਖ਼ਾਸਤ ਕਾਰਣ, ਅੰਗਰੇਜ਼ਾਂ ਨੇ ਉਦਾਰਤਾ ਵਰਤੀ ਤੇ ਮਹਾਰਾਜੇ ਨੂੰ ਖਿਮਾਂ ਕਰ ਦਿਤਾ। ਮ: ਦਲੀਪ ਸਿੰਘ ਨੂੰ ਮੁੜ ਤਖ਼ਤ ਪੁਰ ਬਿਠਾ ਕੇ ਅੰਗਰੇਜ਼ਾਂ ਮ: ਰਣਜੀਤ ਸਿੰਘ ਦੀ ਦੋਸਤੀ ਦਾ ਪੂਰਾ ਪੂਰਾ ਸਬੂਤ ਦਿਤਾ।

"ਅੰਗਰੇਜ਼ਾਂ ਨੇ ਮਹਾਰਾਜੇ ਦੀ ਮਦਦ ਲਈ ਆਪਣੀ ਫੌਜ ਦਿਤੀ। ਤੇ ਕੌਂਸਲ ਨੂੰ ਸਲਾਹ-ਮਸ਼ਵਰਾ ਦੇਕੇ ਲਾਹੌਰ ਦਰਬਾਰ ਦਾ ਕੰਮ ਚੰਗੀ ਤਰ੍ਹਾਂ ਚਲਾਇਆ। ਮੁਲਕ ਦੇ ਰਸਮਾਂ ਰਿਵਾਜਾਂ ਵਿਚ ਦਖਲ ਨਹੀਂ ਦਿਤਾ ਗਿਆ। ਹਰ ਹਾਲਤ ਵਿਚ ਪਿਛਲੇ ਵਿਗੜੇ ਹਾਲਾਤ ਨੂੰ ਸੁਧਾਰਣ ਦਾ ਯਤਨ ਕੀਤਾ ਗਿਆ, ਪਰ ਇਸ ਦੇ ਉਲਟ ਸਿਖਾਂ ਨੇ ਪਿਛਲੇ ਸਮਝੌਤੇ ਦੀ ਇਕ ਵੀ ਵਡੀ ਸ਼ਰਤ ਪੁਰ ਪੂਰੀ ਤਰਾਂ ਅਮਲ ਨਹੀਂ ਕੀਤਾ। ਪਿਛਲੇ ਸੁਲਾਹ-ਨਾਮੇ ਵਿਚ ਲਾਹੌਰ ਦਰਬਾਰ ਵਲੋਂ ਅੰਗਰੇਜ਼ੀ ਫੌਜਾਂ ਦੇ ਖਰਚ ਲਈ ੨੨ ਲਖ ਰੁਪਿਆ ਸਾਲਾਨਾ ਦੇਣ ਦਾ ਫੈਸਲਾ ਹੋਇਆ ਸੀ, ਪਰ ਇਹ ਰਕਮ ਹਾਲੀਂ ਤਕ ਨਹੀਂ ਦਿਤੀ ਗਈ। ਲਾਹੌਰ ਦਰਬਾਰ ਸਿਰ ਪੰਜਾਹ ਲਖ ਰੁਪਿਆ ਪਿਛਲਾ ਕਰਜ਼ਾ ਹੈ, ਤੇ ਇਸ ਲੜਾਈ ਨਾਲ ਕਰੋੜਾਂ ਰੁਪਿਆ ਹੋਰ ਵਧ ਗਿਆ ਹੈ।

"ਅੰਗਰੇਜ਼ ਪੂਰੀ ਈਮਾਨਦਾਰੀ ਨਾਲ ਆਪਣੇ ਕੰਮਾਂ ਵਿਚ ਜੁਟੇ ਹੋਏ ਸਨ, ਕਿ ਉਹਨਾਂ ਨੂੰ ਸਣੇ ਉਹਨਾਂ ਦੀਆਂ ਇਸਤ੍ਰੀਆਂ ਤੇ ਬਚਿਆਂ ਦੇ ਧੋਖੇ ਨਾਲ ਗਰਿਫ਼ਤਾਰ ਕਰ ਲਿਆ ਗਿਆ। ਕਈ ਅੰਗਰੇਜ਼ ਅਫਸਰ ਮਹਾਰਾਜੇ ਦੇ ਆਦਮੀਆਂ ਹਥੋਂ ਮਾਰੇ ਗਏ*। ਇਸ ਕਤਲੋ ਖੂਨ ਦੀ ਹੋਲੀ

---

*ਜਿਵੇਂ ਕਿ ਕਨੇਰਾ ਸਾਹਿਬ ਹਜ਼ਾਰੇ ਵਿਚ ਮਾਰਿਆ ਗਿਆ (ਲੇਖਕ)

ਨੂੰ ਬੰਦ ਕਰਾਣ ਲਈ ਮਹਾਰਾਜੇ ਵਲੋਂ ਕੋਈ ਯਤਨ ਨ ਕੀਤਾ ਗਿਆ। ਇਸਦੇ ਉਲਟ ਹਰ ਥਾਂ ਸਿਖ ਸਰਦਾਰਾਂ ਦੀ ਸ਼ਹਿ ਤੇ ਸਿਖ ਫੌਜਾਂ ਨੇ ਅੰਗਰੇਜ਼ਾਂ ਵਿਰੁਧ ਹਥਿਆਰ ਚੁਕ ਲਏ, ਤੇ ਇਸ ਸਾਜ਼ਿਸ਼ ਵਿਚ ਸਾਰੀ ਸਿਖ ਜਨਤਾ ਬੜੀ ਖੁਲ-ਦਿਲੀ ਨਾਲ ਜੁਟ ਪਈ।

"ਲਾਹੌਰ ਦਰਬਾਰ ਦੀ ਕੌਂਸਲ ਦਾ ਮੈਂਬਰ ਇਸ ਸਾਰੀ ਬਗ਼ਾਵਤ ਦਾ ਸਰਗ਼ਨਾ ਸੀ। ਅੰਗਰੇਜ਼ਾਂ ਨੇ ਬੜੀ ਬਰਾਦਰੀ ਨਾਲ ਪੂਰੀ ਤਾਕਤ ਖਰਚਕੇ ਇਸ ਬਗਾਵਤ ਨੂੰ ਦਬਾਇਆ। ਸਿਖ ਫੌਜ ਨੂੰ ਬੁਰੀ ਤਰਾਂ ਹਰਾਇਆ, ਉਹਨਾਂ ਦਾ ਤੋਪਖਾਨਾ ਤੇ ਹਥਿਆਰ ਆਦ ਸਭ ਖੋਹ ਲਏ ਗਏ। ਸਿਖ ਫੌਜਾਂ ਨੇ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿਤਾ। ਇਸ ਤਰਾਂ ਅੰਗਰੇਜ਼ਾਂ ਨੇ ਪੰਜਾਬ ਪੁਰ ਕਬਜ਼ਾ ਕਰ ਲਿਆ।

"ਸਿਖ ਪੰਜਾਬ ਦੇ ਰਾਜ ਨੂੰ ਸੰਭਾਲਣ ਤੇ ਸਮਝੌਤੇ ਦੀਆਂ ਸ਼ਰਤਾਂ ਪੁਰ ਕਾਇਮ ਰਹਿ ਸਕਣ ਵਿਚ ਬੁਰੀ ਤਰ੍ਹਾਂ ਨਾ-ਕਾਮ ਰਹੇ ਹਨ, ਇਸ ਲਈ ਗਵਰਨਰ ਜਨਰਲ ਨੇ ਇਹ ਫੈਸਲਾ ਕੀਤਾ ਹੈ ਕਿ ਪੰਜਾਬ ਉਹਨਾਂ ਪਾਸ ਨ ਰਹਿਣ ਦਿਤਾ ਜਾਵੇ, ਵਰਨਾ ਮੁਲਕ ਵਿਚ ਕਦੀ ਪੂਰੀ ਤਰਾਂ ਅਮਨ ਕਾਇਮ ਨਹੀਂ ਰਖਿਆ ਜਾ ਸਕੇਗਾ।

"ਗਵਰਨਰ ਜਨਰਲ ਨੂੰ ਅਫ਼ਸੋਸ ਹੈ ਕਿ ਮ: ਰਣਜੀਤ ਸਿੰਘ ਦੇ ਜਾਂਨਸ਼ੀਨ ਨੂੰ ਤਖਤੋਂ ਉਤਾਰਿਆ ਜਾ ਰਿਹਾ ਹੈ, ਪਰ ਹਰ ਮੁਲਕ ਦਾ ਬਾਦਸ਼ਾਹ ਉਥੋਂ ਦੇ ਲੋਕਾਂ ਦੇ ਕੰਮਾਂ ਦਾ ਪੂਰੀ ਤਰ੍ਹਾਂ ਜ਼ਿਮੇਂਵਾਰ ਹੈ। ਸੋ ਉਸਨੂੰ ਆਪਣੀ ਪਰਜਾ ਤੇ ਅਫਸਰਾਂ ਦੀਆਂ ਗਲਤੀਆਂ ਦਾ ਫਲ ਭੁਗਤਣਾ ਹੀ ਪਏਗਾ।"

ਇਸ ਪਿਛੋਂ ਇਸ ਬਿਆਨ ਦਾ ਭਾਵ ਫ਼ਾਰਸੀ ਵਿਚ ਇਕ ਮੌਲਵੀ ਨੇ ਸੁਣਾਇਆ। ਇਕ ਦਮ ਸਾਰੇ ਦਰਬਾਰ ਵਿਚ ਸਨੱਾਟਾ ਛਾ ਗਿਆ। ਦੀਵਾਨ ਦੀਨਾਂ ਨਾਥ ਪਾਸੋਂ ਰਿਹਾ ਨ ਗਿਆ। ਉਸਨੇ ਆਖਰੀ ਵਾਰ ਮ: ਦਲੀਪ ਸਿੰਘ ਦੇ ਰਾਜ ਲਈ ਝੋਲੀ ਅਡੀ। ਉਸਦੀਆਂ ਅਖਾਂ ਚੋਂ ਆਂਸੂ ਵਹਿ ਰਹੇ ਸਨ, ਤੇ ਜਿਸਮ ਵਿਚ ਕੰਬਣੀ ਛਿੜੀ ਹੋਈ ਸੀ। ਉਸਨੇ ਡਾਢੇ ਦਰਦ

ਭਰੇ ਸ਼ਬਦਾਂ ਵਿਚ ਕਿਹਾ, "ਇਸ ਸਮੇਂ ਅੰਗਰੇਜ਼ੀ ਸਰਕਾਰ ਨੂੰ ਆਪਣੀ ਵਲੋਂ ਖੁਲ ਦਿਲੀ ਵਿਖਾਉਣੀ ਚਾਹੀਦੀ ਹੈ। ਨਪੋਲੀਅਨ ਦੀ ਹਾਰ ਪਿਛੋਂ ਫਰਾਂਸ ਜ਼ਬਤ ਨਹੀਂ ਕੀਤਾ ਗਿਆ ਸੀ, ਸਗੋਂ ਉਸਦੇ ਅਸਲੀ ਵਾਰਸਾਂ ਦੇ ਸਪੁਰਦ ਕਰ ਦਿਤਾ ਗਿਆ ਸੀ — ਤਾਂ ਕੀ ਸਰਕਾਰ ਅੰਗਰੇਜ਼ੀ ਪੰਜਾਬ ਨੂੰ ਸਿਖਾਂ ਦੇ ਹਵਾਲੇ ਕਰਕੇ ਪੰਜਾਬੀ ਲੋਕਾਂ ਦੀਆਂ ਸ਼ੁਭ ਇਛਾਆਂ ਨਹੀਂ ਲੈ ਸਕਦੀ ?"

ਇਲੀਅਟ ਨੇ ਅਖਾਂ ਕਢ ਲਈਆਂ ਤੇ ਖੁਸ਼ਕ ਲਹਿਜੇ ਵਿਚ ਕਹਿਣ ਲਗਾ—"ਚੁਪ ਰਹੋ — ਵਰਨਾ ਜਗੀਰ ਜ਼ਬਤ ਕਰਕੇ ਜਲਾਵਤਨ ਕਰ ਦਿਤਾ ਜਾਵੇਂਗਾ। ਹੁਣ ਦਿਆ ਤੇ ਖੁਲ-ਦਿਲੀ ਦਾ ਮੌਕਾ ਨਹੀਂ ਰਿਹਾ। ਮੈਂ ਗਵਰ-ਨਰ ਵਲੋਂ ਉਹਨਾਂ ਸ਼ਰਤਾਂ ਦੀ ਮਨਜ਼ੂਰੀ ਲਈ ਆਇਆ ਹਾਂ ਜਿਹੜੀਆਂ ਕਲ ਕੌਂਸਲ ਨੇ ਪ੍ਰਵਾਨ ਕਰ ਲਈਆਂ ਹਨ।"

ਇਸ ਪਿਛੋਂ ਪੰਜਾਬ ਦੀ ਜ਼ਬਤੀ ਦੀਆਂ ਹੇਠਾਂ ਲਿਖੀਆਂ ਸ਼ਰਤਾਂ ਸੁਣਾਈਆਂ ਗਈਆਂ :—

੧. ਅਜ ਤੋਂ ਮਹਾਰਾਜਾ ਦਲੀਪ ਸਿੰਘ ਆਪਣੇ ਤੇ ਆਪਣੇ ਜਾਨਸ਼ੀਨਾਂ ਵਲੋਂ ਪੰਜਾਬ ਦੇ ਤਖਤ ਨੂੰ ਸਦਾ ਲਈ ਤਿਆਗਦੇ ਹਨ।

੨. ਲਾਹੌਰ ਦਰਬਾਰ ਦੀ ਹਰ ਪਰਕਾਰ ਦੀ ਮਲਕੀਅਤ ਪੁਰ ਅਗੋਂ ਲਈ ਈਸਟ ਇੰਡੀਆ ਕੰਪਨੀ ਦਾ ਕਬਜ਼ਾ ਰਹੇਗਾ।

੩. ਕੋਹਿ ਨੂਰ ਹੀਰਾ ਮ: ਦਲੀਪ ਸਿੰਘ ਮਲਕਾ ਵਿਕਟੋਰੀਆਂ ਨੂੰ ਭੇਟ ਕਰੇਗਾ।

੪. ਮ: ਦਲੀਪ ਸਿੰਘ ਦੇ ਨਿਜੀ ਖਰਚਾਂ ਲਈ ਘਟੋ ਘਟ ਚਾਰ ਲਖ ਤੇ ਵਧ ਤੋਂ ਵਧ ਪੰਜ ਲਖ ਰੁਪਿਆ ਸਾਲਾਨਾ ਕੰਪਨੀ ਦੇ ਖ਼ਜ਼ਾਨੇ ਚੋਂ ਦਿਤਾ ਜਾਵੇਗਾ।

੫. ਮ: ਦਲੀਪ ਸਿੰਘ ਨਾਲ ਇਜ਼ਤ ਸਨਮਾਨ ਦਾ ਸਲੂਕ ਕੀਤਾ ਜਾਵੇਗਾ। ਉਹਨਾਂ ਦਾ ਖ਼ਿਤਾਬ ਮ: ਦਲੀਪ ਸਿੰਘ ਬਹਾਦਰ ਰਹੇਗਾ। ਜੇ ਉਹ ਅੰਗਰੇਜ਼ੀ ਸਰਕਾਰ ਦੇ ਅਧੀਨ ਰਹਿਣਗੇ, ਤਾਂ ਉਪਰੋਕਤ ਸ਼ਰਤਾਂ ਪੁਰ

ਲੋੜ ਅਨੁਸਾਰ ਅਮਲ ਕੀਤਾ ਜਾਂਦਾ ਰਹੇਗਾ। ਉਹਨਾਂ ਨੂੰ ਗਵਰਨਰ ਜਨਰਲ ਦੀ ਦਸੀ ਥਾਂ ਤੇ ਰਹਿਣਾ ਜ਼ਰੂਰੀ ਹੋਵੇਗਾ। ਇਹਨਾਂ ਸ਼ਰਤਾਂ ਪੁਰ ਸਰਕਾਰ ਹਿੰਦ ਦੇ ਪ੍ਰਦੇਸੀ ਸੈਕਰੇਟਰੀ ਹੈਨਰੀ ਮੀਅਰਸ ਇਲੀਅਟ ਤੇ ਲੈਫਟੀਨੈਂਟ ਕਰਨਲ ਸਰ ਹੈਨਰੀ ਮਿੰਟਗੁਮਰੀ ਲਾਰੰਸ ਰੈਜ਼ੀਡੈਂਟ ਲਾਹੌਰ ਦਰਬਾਰ ਨੇ ਈਸਟ ਇੰਡੀਆ ਕੰਪਨੀ ਵਲੋਂ ਤੇ ਮ: ਦਲੀਪ ਸਿੰਘ ਵਲੋਂ ਰਾਜਾ ਤੇਜਾ ਸਿੰਘ ਦੀਵਾਨ ਦੀਨਾ ਨਾਥ – ਭਾਈ ਨਿਧਾਨ ਸਿੰਘ, ਫਕੀਰ ਨੂਰ ਓਦੀਨ, ਸ: ਗੁਦੜ ਸਿੰਘ ਤੇ ਸ: ਲਾਲ ਸਿੰਘ ਨੇ ਦਸਖ਼ਤ ਕੀਤੇ।

ਐਨ ਉਸ ਵੇਲੇ ਲਾਹੌਰ ਕਿਲ੍ਹੇ ਤੋਂ ਖਾਲਸਈ ਝੰਡਾ ਉਤਾਰ ਦਿਤਾ ਗਿਆ, ਤੇ ਉਸਦੀ ਥਾਂ ਅੰਗਰੇਜ਼ੀ ਝੰਡਾ ਲਹਿਰਾਇਆ ਗਿਆ। ਦਨਾਂ ਦਨ ਤੋਪਾਂ ਚਲਣੀਆਂ ਸ਼ੁਰੂ ਹੋ ਗਈਆਂ।* ਇਸ ਗੜ ਗੜਾਹਟ ਨਾਲ ਪੰਜਾਬੀਆਂ ਨੂੰ ਪੂਰੀ ਤਰ੍ਹਾਂ ਯਕੀਨ ਹੋ ਗਿਆ ਕਿ ਅਜ ਤੋਂ ਉਹ ਮਹਾਰਾਜਾ ਰਣਜੀਤ ਸਿੰਘ ਦੀ ਪਰਜਾ ਨਹੀਂ ਰਹੇ, ਸਗੋਂ ਅੰਗਰੇਜ਼ੀ ਤਜਾਰਤੀ ਕੰਪਨੀ ਦੇ ਸਦਾ ਲਈ ਗ਼ੁਲਾਮ ਹੋ ਗਏ ਹਨ। ਭਾਵੇਂ ਸਾਰਾ ਪੰਜਾਬ ਗ਼ੁਲਾਮੀ ਦੀਆਂ ਕੜੀਆਂ ਵਿਚ ਜਕੜਿਆ ਗਿਆ, ਪਰ ਲਾਰਡ ਡਲਹੌਜ਼ੀ ਦਾ ਇਹ ਸੁਪਨਾ ਜ਼ਰੂਰ ਪੂਰਾ ਹੋ ਗਿਆ, ਕਿ ਪੰਜਾਬ ਵਰਗੀ ਸੋਨੇ ਦੀ ਚਿੜੀ ਅੰਗਰੇਜ਼ਾਂ ਦੇ ਕਬਜ਼ੇ ਵਿਚ ਰਹਿਣੀ ਜ਼ਰੂਰੀ ਹੈ।

---

*ਕੰਪਨੀ ਦੀ ਕੂਟਨੀਤੀ ਪੁਰ ਕਿਹੜਾ ਪੰਜਾਬੀ ਖੂਨ ਦੇ ਅਥਰੂ ਨਹੀਂ ਵਹਾਏਗਾ। ਜਦੋਂ ਕੰਪਨੀ ਸਿਰ ਬਿਪਤਾ ਬਣੀ ਉਦੋਂ ਤਾਂ ਸਿਖਸਰਦਾਰਾਂ, ਫੌਜਾਂ, ਤੇ ਪੰਜਾਬੀ ਜਨਤਾ ਪਾਸੋਂ ਸਹਾਇਤਾ ਮੰਗੀ ਗਈ ਤੇ ਆਪਣੇ ਆਪਨੂੰ ਮ: ਦਲੀਪ ਸਿੰਘ ਤੇ ਖਾਲਸਾ ਦਰਬਾਰ ਦਾ ਸਚਾ ਸਹਾਇਕ ਦਸਿਆ, ਪਰ ਜਦ ਇਹਨਾਂ ਲੋਕਾਂ ਦੀ ਮਦਦ ਨਾਲ ਅੰਗਰੇਜ਼ੀ ਫੌਜਾਂ ਦੀ ਜਿਤ ਹੋਈ। ਤਾਂ ਉਹਨਾਂ ਹੀ ਤਰਲੇ ਕਢਣ ਵਾਲੇ ਲੋਕਾਂ ਨੇ ਆਪਣੇ ਸਹਾਇਕਾਂ ਨੂੰ ਅੱਖਾਂ ਦਸਣੀਆਂ ਸ਼ੁਰੂ ਕਰ ਦਿਤੀਆਂ। ਗਵਰਨਰ ਜਨਰਲ ਕਹਿੰਦਾ ਹੈ, ਕਿ ਮਹਾਰਾਜਾ ਹੀ ਆਪਣੀ ਪਰਜਾ ਤੇ ਸਰਦਾਰਾਂ ਦੇ ਕੰਮ ਦਾ ਜ਼ਿਮੇਂਵਾਰ ਹੈ, ਪਰ ਉਹ ਇਹ ਸਭ ਕੁਝ ਜਾਣਦਾ ਹੈ, ਕਿ ਮਹਾਰਾਜਾ ਕੀ, ਕੋਈ ਸਿਖ ਸਰਦਾਰ ਜਾਂ ਕੌਂਸਲ ਦਾ

ਸੇ ਬਰ ਰੇਜ਼ੀਡੈਂਟ ਦੀ ਆਗਿਆ ਬਿਨਾਂ ਕੋਈ ਮਾਮੂਲੀ ਕੰਮ ਵੀ ਨਹੀਂ ਕਰ ਸਕਦਾ। ਜਦੋਂ ਕਿ ਸਾਰੇ ਪੰਜਾਬ ਦੇ ਹਥ ਬੰਨ੍ਹ ਕੇ ਰਖੇ ਹੋਏ ਸਨ, ਤਾਂ ਮਹਾਰਾਜੇ ਨੂੰ ਕਿਵੇਂ ਜ਼ਿੰਮੇਵਾਰ ਠਹਿਰਾਇਆ ਜਾ ਸਕਦਾ ਸੀ। ਇਸ ਸਾਰੀ ਬਗ਼ਾਵਤ ਦੀ ਜੇ ਕਿਸੇ ਸਿਰ ਜ਼ਿੰਮੇਵਾਰੀ ਆ ਸਕਦੀ ਹੈ, ਤਾਂ ਉਹ ਲਾਹੌਰ ਦਰਬਾਰ ਦਾ ਰੇਜ਼ੀਡੈਂਟ ਜਾਂ ਗਵਰਨਰ ਜਨਰਲ ਸੀ। ਜੇ ਕੰਪਨੀ ਦੀ ਥਾਂ ਕੋਈ ਹੋਰ ਸਭਯ ਤੇ ਇਨਸਾਫ ਪਸੰਦ ਹਕੂਮਤ ਹੁੰਦੀ ਤਾਂ ਗਵਰਨਰ ਜਨਰਲ ਤੇ ਰੇਜ਼ੀਡੈਂਟ ਦੋਹਾਂ ਨੂੰ ਜਲਾਵਤਨ ਕਰਕੇ ਕਾਲੇ ਪਾਣੀ ਭੇਜ ਦੇਂਦੀ, ਆਪਣੀ ਫੌਜ ਪੰਜਾਬੋਂ ਕੱਢਕੇ ਆਪਣੀਆਂ ਹੱਦਾਂ ਵਿਚ ਲੈ ਜਾਂਦੀ, ਤੇ ਆਪਣੇ ਪੈਨਸ਼ਨਸੁਲਾ ਜੰਗ ਦੇ ਜੇਤੂ ਰਿਸਾਲੇ ਨੂੰ ਚੇਲਿਆਂ ਵਾਲੇ ਦੇ ਜੰਗੀ ਮੈਦਾਨ ਚੋਂ ਭਜ ਉਠਣ ਬਦਲੇ ਭਗੌੜੇ ਕਰਾਰ ਦੇ ਕੇ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਦਾ ਸਵਤੰਤਰ ਰਾਜਾ ਮੰਨ ਲੈਂਦੀ। ਪਰ ਇਥੇ ਤਾਂ ਆਪਣੇ ਚਿਰਾਂ ਦੇ ਇਰਾਦਿਆਂ ਨੂੰ ਹਰ ਜਾਇਜ਼ ਨਾ ਜਾਇਜ਼ ਤਰੀਕੇ ਨਾਲ ਸਿਰੇ ਚਾੜ੍ਹਨ ਦੀ ਲਾਲਸਾ ਸੀ—ਸੋ ਪੂਰੀ ਹੋਕੇ ਰਹੀ, ਤੇ ਬੇ-ਕਸੂਰ ਨਾਬਾਲਗ ਮਹਾਰਾਜੇ ਦਲੀਪ ਸਿੰਘ ਨੂੰ ਤਖਤੋਂ ਲਾਹ ਕੇ ਕੰਪਨੀ ਦੇ ਘਰੀਂ ਘਿਉ ਦੇ ਦੀਵੇ ਜਗਾਏ ਗਏ।



ਕੋਹਿ-ਨੂਰ ਹੀਰੇ ਦਾ ਇਤਹਾਸ ਬੜਾ ਦਿਲ ਚਸਪ ਹੈ। ਲਗ ਪਗ ਅਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਦਾ ਇਸ ਹੀਰੇ ਦਾ ਨਾਮੁਕੰਮਲ ਇਤਹਾਸ ਮਿਲਦਾ ਹੈ। ਕਿਹਾ ਜਾਂਦਾ ਹੈ ਕਿ ਇਹ ਗੋਲਕੰਡਾ ਦੀ ਖਾਣ ਚੋਂ ਨਿਕਲਿਆ ਸੀ, ਕਈ ਇਸ ਨੂੰ ਅਮਰਾਵਤੀ ਦੀਆਂ ਪਹਾੜੀਆਂ ਦੀ ਪੈਦਾਇਸ਼ ਵੀ ਦਸਦੇ ਹਨ। ਪਹਿਲੋ ਪਹਿਲ ਇਹ ਇਹ ਹੀਰਾ ਮਹਾਂ ਭਾਰਤ ਦੀ ਲੜਾਈ ਵਿਚ ਹਿਸਾ ਲੈਣ ਵਾਲੇ ਇਕ ਬਹਾਦਰ ਜਰਨੈਲ ਕਰਨ ਵੀ.ਰ ਦੇ ਤਾਜ ਵਿਚ ਲਟਕਿਆ ਵੇਖਿਆ ਗਿਆ। ਮਹਾਂ ਭਾਰਤ ਦੀ ਲੜਾਈ ਵਿਚ ਅਰਜਨ ਤੇ ਕਰਨ ਮੁਕਾਬਲੇ ਦੇ ਬਹਾਦਰ ਯੋਧੇ ਸਨ। ਕਈ ਵਾਰੀ ਲੜਦਿਆਂ ਲੜਦਿਆਂ ਅਰਜਨ ਦਾ ਰਥ ਜ਼ਿਮੀ ਵਿਚ ਧਸ ਜਾਣ ਤੇ ਵੀਰ ਕਰਨ ਨੇ ਉਸਨੂੰ ਬਾਹਿਰ ਕੱਢਣ ਲਈ ਮੌਕਾ ਦਿਤਾ, ਤੇ ਇਸੇ ਤਰ੍ਹਾਂ ਅਰਜਨ ਵੀ ਕਰਦਾ ਰਿਹਾ। ਪਰ ਇਕ ਵਾਰ ਜਦ ਕਰਨ ਦਾ ਰਥ ਧਸ ਗਿਆ, ਤਾਂ ਅਰਜਨ ਉਸ ਨੂੰ ਸੰਭਲਣ ਦਾ ਵਕਤ ਦੇਣਾ ਚਾਹੁੰਦਾ ਸੀ, ਉਦੋਂ ਕ੍ਰਿਸ਼ਨ ਜੀ ਨੇ ਅਰਜਨ ਨੂੰ ਤੀਰ ਚਲਾ ਦੇਣ ਲਈ ਮਜਬੂਰ ਕੀਤਾ। ਚੁਨਾਂਚਿ ਅਰਜਨ ਨੇ ਕ੍ਰਿਸ਼ਨ ਜੀ ਦੇ ਉਕਸਾਣ ਪੁਰ ਕਰਨ ਨਾਲ ਧੋਖਾ ਕਰਕੇ ਐਨ ਉਸ ਵੇਲੇ ਤੀਰ ਚਲਾ ਦਿਤਾ। ਜਦੋਂ ਉਹ ਰਥ ਕੱਢਣ ਵਿਚ ਮਸਰੂਫ ਸੀ। ਬਹਾਦਰ ਕਰਨ ਕ੍ਰਿਸ਼ਨ ਜੀ ਦੀਆਂ ਚਾਲਾਂ ਦਾ ਸ਼ਿਕਾਰ ਹੋ ਗਿਆ, ਇਸ ਤਰ੍ਹਾਂ ਇਹ ਹੀਰਾ ਅਰਜਨ ਦੇ ਹਥ ਆਇਆ। ਅਰਜਨ ਨੇ ਉਹ ਹੀਰਾ ਆਪਣੇ ਵਡੇ ਭਰਾ ਮਹਾਰਾਜਾ ਯੁਧੱਸ਼ਟਰ ਦੀ ਭੇਟ ਕੀਤਾ। ਕੁਝ ਚਿਰ ਪਿਛੋਂ ਮ: ਯੁਧੱਸ਼ਟਰ ਆਪਣੇ ਰਾਜ ਦੇ ਨਾਲ ਹੀ ਇਹ ਹੀਰਾ ਵੀ ਮਹਾਰਾਜਾ ਪ੍ਰੇਕਸ਼ਤ ਦੇ ਹਵਾਲੇ ਕਰਕੇ ਆਪ ਬੰਨਾਂ ਨੂੰ ਨਿਕਲ ਗਏ। ਇਸ ਮਹਾਰਾਜੇ ਦੀ ਮੌਤ ਪਿਛੋਂ ਇਸ ਦੇ ਪੁਤਰ ਰਾਜਾ ਜਨਮੇਜੇ ਦੇ ਹਥ ਇਹ ਹੀਰਾ ਆਇਆ ਤੇ ਇਸ ਤਰ੍ਹਾਂ ਕਈ ਬਾਦਸ਼ਾਹਾਂ ਤੇ ਰਾਜਿਆਂ ਦੇ ਤਾਜਾਂ ਵਿਚ ਲਟਕਦਾ ਰਾਜਾ ਪੋਰਸ ਤਕ ਜਾ ਪੁਜਾ।

ਸਕੰਦਰ ਦੀ ਫਤਿਹ ਨਾਲ ਇਹ ਹੀਰਾ ਵੀ ਉਸ ਲੈ ਲਿਆ, ਪਰ ਪਿਛੋਂ ਸੁਲਾਹ ਹੋ ਜਾਣ ਪੁਰ ਇਹ ਵਾਪਸ ਪੋਰਸ ਨੂੰ ਮਿਲ ਗਿਆ। ਪੋਰਸ ਪਿਛੋਂ ਸ਼ਮਾਲੀ ਹਿੰਦੁਸਤਾਨ ਦੀ ਹਕੂਮਤ ਚੰਦਰ ਗੁਪਤ ਮੌਰੀਆ ਦੇ ਹਥ ਆਈ ਤੇ ਨਾਲ ਹੀ ਇਹ ਹੀਰਾ ਵੀ। ਇਸ ਤਰ੍ਹਾਂ ਇਹ ਹੀਰਾ ਕੁਝ ਦੇਰ ਮੌਰੀਆ ਰਾਜਿਆਂ ਪਾਸ ਰਿਹਾ— ਪਿਛੋਂ ਦਾ ਇਤਹਾਸ ਇਸ ਬਾਰੇ ਬਿਲਕੁਲ ਖਾਮੋਸ਼ ਹੈ ਤੇ ਪਹਿਲਾਂ ਦਾ ਉਪਰੋਕਤ ਇਤਹਾਸ ਵੀ ਬਿਲਕੁਲ ਯਕੀਨੀ ਨਹੀਂ ਕਿਹਾ ਜਾ

ਸਕਦਾ।

ਸਤਵੀਂ ਸਦੀ ਵਿਚ ਮ: ਹਰਸ਼ ਦੀ ਮੌਤ ਪਿਛੋਂ ਸਾਰੇ ਮੁਲਕ ਵਿਚ ਜਦ ਬਦ-ਅਮਨੀ ਫੈਲ ਗਈ, ਤਾਂ ਲਲਤ ਦਤੀਆ ਨੇ ਬੜੀ ਸਿਆਣਪ ਨਾਲ ਕਸ਼ਮੀਰ ਉੜੀਸਾ, ਆਸਾਮ, ਗੁਜਰਾਤ ਮਾਲਵਾ ਤੇ ਉਜੈਨ ਆਦਿ ਸੂਬਿਆਂ ਪੁਰ ਕਬਜ਼ਾ ਕਰ ਲਿਆ। ਇਸ ਤਰ੍ਹਾਂ ਇਹ ਹੀਰਾ ਉਸ ਦੇ ਕਬਜ਼ੇ ਵਿਚ ਆ ਗਿਆ।

ਇਸ ਪਿਛੋਂ ਮੁਲਕ ਵਿਚ ਕਿੰਨੀਆਂ ਸਦੀਆਂ ਬਦ-ਅਮਨੀ ਫੈਲੀ ਰਹੀ, ਕਿਸੇ ਹਿੰਦੀ ਰਾਜੇ ਨੂੰ ਜੁਰਅੱਤ ਨਾ ਪਈ ਕਿ ਸਾਰੀਆਂ ਰਿਆਸਤਾਂ ਨੂੰ ਕਠਾ ਕਰਕੇ ਆਪਣੇ ਕਬਜ਼ੇ ਵਿਚ ਰਖ ਸਕੇ।

ਮਹਿਮੂਦ ਗਜ਼ਨਵੀ ਤੇ ਮੁਹੰਮਦ ਗ਼ੋਰੀ ਆਦ ਪ੍ਰਦੇਸੀ ਹਮਲਾ ਅਵਾਰਾਂ ਨੇ ਹਿੰਦੁਸਤਾਨ ਦੀ ਇਟ ਨਾਲ ਇਟ ਖੜਕਾ ਦਿਤੀ, ਮੁਲਕ ਦੇ ਖ਼ਜ਼ਾਨੇ ਨੂੰ ਬੁਰੀ ਤਰ੍ਹਾਂ ਲੁਟਿਆ, ਪਰ ਉਹ ਇਸ ਹੀਰੇ ਨੂੰ ਨਾ ਅਪਣਾ ਸਕੇ।

ਜਦ ਤੇਰਵੀਂ ਸਦੀ ਦੇ ਆਖਰੀ ਸਾਲਾਂ ਵਿਚ ਅਲਾਉ ਦੀਨ ਖਿਲਜੀ ਨੇ ਮਗ਼ਰਬੀ ਹਿੰਦ ਦੀਆਂ ਮਾਲਵਾ ਆਦਿ ਰਿਆਸਤਾਂ ਨੂੰ ਫਤਹਿ ਕੀਤਾ ਤਾਂ ਉਸ ਦੇ ਹਥ ਇਹ ਕੀਮਤੀ ਹੀਰਾ ਵੀ ਲਗ ਗਿਆ।ਇਸ ਪਿਛੋਂ ਇਹ ਹੀਰਾ ਤੁਗਲਕ ਬਾਦਸ਼ਾਹ ਦੇ ਖਜ਼ਾਨੇ ਵਿਚੋਂ ਹੁੰਦਾ ਹੋਇਆ ਸੋਲਵੀਂ ਸਦੀ ਵਿਚ ਮੁਗਲ ਬਾਦਸ਼ਾਹ ਦੇ ਹਥ ਆਇਆ। ਪਾਨੀ ਪਤ ਦੀ ਲੜਾਈ ਵਿਚ ਬਾਬਰ ਨੇ ਇਬਰਾਹੀਮ ਲੋਧੀ ਨੂੰ ਤਕੜੀ ਹਾਰ ਦੇ ਕੇ ਆਪਣੇ ਬੇਟੇ ਹਮਾਯੂੰ ਨੂੰ ਇਹ ਹੀਰਾ ਕਬਜ਼ੇ ਵਿਚ ਲੈਣ ਲਈ ਘਲਿਆ। ਸ਼ਾਹੀ ਖਜ਼ਾਨੇ ਦੇ ਰਾਖਿਆਂ ਤੋਂ, ਪਹਿਲਾਂ ਤਾਂ ਕੁਝ ਵੀ ਇਸ ਹੀਰੇ ਬਾਰੇ ਉਸਦੇ ਪਲੇ ਨ ਪਿਆ, ਪਰ ਡਰਾਣ ਧਮਕਾਣ ਤੋਂ ਕਿਸੇ ਨੇ ਸ਼ਾਹੀ ਮਹੱਲ ਵਲ ਇਸ਼ਾਰਾ ਕਰ ਦਿਤਾ। ਹਮਾਯੂੰ ਸ਼ਾਹੀ ਮਹੱਲਾਂ ਵਿਚ ਜਾ ਵੜਿਆ। ਬੇਗਮਾਂ ਸ਼ਾਹਦੀਆਂ ਤੇ ਦਾਸੀਆਂ ਆਦ ਦੇ ਚੀਕ ਚਿਹਾੜੇ ਨੇ ਅਸਮਾਨ ਸਿਰ ਪੁਰ ਉਠਾ ਲਿਆ। ਇਸ ਦਰਦਨਾਕ ਨਜ਼ਾਰੇ ਨੂੰ ਵੇਖ ਹਮਾਯੂੰ ਦੀਆਂ ਅਖਾਂ ਵਿਚ ਆਂਸੂ ਆ ਗਏ। ਉਸਨੇ ਸਾਰਿਆਂ ਨੂੰ ਹੌਸਲਾ ਦੇਂਦਿਆਂ ਹੋਇਆਂ ਕਿਹਾ, ਕਿ ਉਹ ਸਿਰਫ ਹੀਰੇ ਦੀ ਤਲਾਸ਼ ਵਿਚ ਹੈ। ਹੋਰ ਕਿਸੇ ਨੂੰ ਤੰਗ ਨਹੀਂ ਕੀਤਾ ਜਾਵੇਗਾ। ਇਬਰਾਹੀਮ ਲੋਧੀ ਦੀ ਬੁਢੀ ਮਾਂ ਰੋਂਦੀ ਧੋਂਦੀ ਇਕ ਕਮਰੇ ਵਲ ਗਈ, ਤੇ ਉਥੋਂ ਆਪਣੇ ਕੰਬਦੇ ਹਥਾਂ ਨਾਲ ਇਕ ਸੋਨੇ ਦੀ ਡਬੀ ਵਿਚ ਕਈ ਤੈਹਾਂ ਵਿਚ ਲਪੇਟਿਆ ਇਹ ਹੀਰਾ ਹਮਾਯੂੰ ਦੀ ਭੇਟ ਕਰ ਦਿਤਾ। ਇਸ ਤਰਾਂ ਇਹ ਹੀਰਾ ਮੁਗ਼ਲ ਖ਼ਜ਼ਾਨੇ

ਵਿਚ ਆਖ਼ਰੀ ਮੁਗਲ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਤਕ ਰਿਹਾ। ਮੁਗਲ ਬਾਦਸ਼ਾਹ ਬਾਬਰ ਆਪਣੇ ਜੀਵਨ ਇਤਿਹਾਸ ਵਿਚ ਲਿਖਦਾ ਹੈ ਕਿ ਦੁਨੀਆਂ ਭਰ ਵਿਚ ਜਿਨਾਂ ਖਰਚ ਡੇਢ ਦਿਨ ਵਿਚ ਹੁੰਦਾ ਹੈ, ਉਨਾਂ ਮੁਲ ਇਸ ਹੀਰੇ ਦਾ ਹੈ।

ਨਾਦਰ ਸ਼ਾਹ ਨੇ ਜਦ ਦਿਲੀ ਤੇ ਹਮਲਾ ਤੇ ਕਤਲਆਮ ਕਰਨ ਪਿਛੋਂ ਖ਼ਜ਼ਾਨੇ ਤੇ ਹਥ ਸਾਫ਼ ਕੀਤਾ ਤਾਂ ਨਾਲ ਹੀ ਇਸ ਹੀਰੇ ਦੀ ਵੀ ਮੰਗ ਕੀਤੀ। ਰੰਗੀਲੇ ਬਾਦਸ਼ਾਹ ਨੇ ਨਾਦਰ ਸ਼ਾਹ ਨੂੰ ਬਤੇਰਾ ਟਾਲਿਆ ਪਰ ਅਖੀਰ ਹਰਮ ਸਰਾ ਦੀ ਇਕ ਕੁੜੀ ਨੇ ਭਾਂਡਾ ਭੰਨ ਦਿਤਾ, ਤੇ ਉਸਨੇ ਨਾਦਰ ਸ਼ਾਹ ਨੂੰ ਦਸ ਦਿਤਾ ਕਿ ਇਹ ਹੀਰਾ ਰੰਗੀਲੇ ਦੀ ਪਗ ਵਿਚ ਹਰ ਵੇਲੇ ਲਪੇਟਿਆ ਰਹਿੰਦਾ ਹੈ।

ਇਕ ਦਿਨ ਜਦ ਸ਼ਾਹੀ ਮਜਲਸ ਜਸ਼ਨ ਉਡਾ ਰਹੀ ਸੀ, ਤਾਂ ਨਾਦਰ ਸ਼ਾਹ ਨੇ ਬੜੇ ਪਿਆਰ ਨਾਲ ਰੰਗੀਲੇ ਦੇ ਹਥਾਂ ਨੂੰ ਚੁੰਮ ਕੇ ਦੋਸਤੀ ਦਾ ਇਕਰਾਰ ਕੀਤਾ, ਤੇ ਨਾਲ ਹੀ ਆਪਣੀ ਪਗੜੀ ਲਾਹ ਕੇ ਉਸ ਦੇ ਸਿਰ ਪੁਰ ਰਖ ਦਿਤੀ ਤੇ ਉਸ ਦੀ ਪਗੜੀ ਆਪਣੇ ਸਿਰ ਪਰ ਰਖਕੇ ਮਹੱਲਾਂ ਨੂੰ ਤੁਰ ਗਿਆ। ਕਮਰੇ ਵਿਚ ਜਾਕੇ ਇਸ ਹੀਰੇ ਨੂੰ ਵੇਖ ਕੇ ਉਹ ਦੰਗ ਰਹਿ ਗਿਆ, ਤੇ ਉਸਦੇ ਮੂੰਹੋਂ ਅਚਾਨਕ ਨਿਕਲ ਗਿਆ।

"ਕੋਹਿ ਨੂਰ" – "ਕੋਹਿ ਨੂਰ"

ਇਸ ਪਿਛੋਂ ਇਸ ਹੀਰੇ ਦਾ ਨਾਂ ਕੋਹਿ ਨੂਰ ਪੈ ਗਿਆ, ਇਸ ਤੋਂ ਪਹਿਲਾਂ ਪਤਾ ਨਹੀਂ ਕਿਸ ਨਾਂ ਨਾਲ ਇਸ ਨੂੰ ਪੁਕਾਰਿਆ ਜਾਂਦਾ ਸੀ। ਇਸ ਤਰ੍ਹਾਂ ਇਹ ਹੀਰਾ ੪੯੦੦ ਸਾਲ ਦੇ ਕਰੀਬ ਹਿੰਦੁਸਤਾਨ ਵਿਚ ਰਹਿਣ ਪਿਛੋਂ ਈਰਾਨ ਜਾ ਪੁਜਾ। ਸਨ ੧੭੪੭ ਈ: ਵਿਚ ਨਾਦਰ ਸ਼ਾਹ ਦੇ ਕਤਲ ਪਿਛੋਂ ਇਹ ਹੀਰਾ ਉਸ ਦੇ ਪੋਤੇ ਮਿਰਜ਼ਾ ਸ਼ਾਹ ਦੇ ਕਬਜ਼ੇ ਵਿਚ ਆ ਗਿਆ।

ਅਹਿਮਦ ਸ਼ਾਹ ਦੀ ਸਾਜ਼ਸ਼ ਨਾਲ ਮਿਰਜ਼ਾ ਸ਼ਾਹ ਸਿਰਫ਼ ਦੋ ਸਾਲ ਦੀ ਹਕੂਮਤ ਪਿਛੋਂ ਕਤਲ ਕਰ ਦਿਤਾ ਗਿਆ। ਤੇ ਹਕੂਮਤ ਅਹਿਮਦ ਸ਼ਾਹ ਅਬਦਾਲੀ ਦੇ ਹਥ ਆਈ। ਇਸ ਤਰ੍ਹਾਂ ਈਰਾਨੋਂ ਇਹ ਹੀਰਾ ਅਫਗਾਨਿਸਤਾਨ ਜਾ ਪੁਜਾ। ਅਹਿਮਦਸ਼ਾਹ ਪਿਛੋਂ ਉਸਦੇ ਪੁਤਰ ਸ਼ਾਹ ਜ਼ਮਾਨ ਤੇ ਉਸ ਪਿਛੋਂ ਸ਼ਾਹ-ਸ਼ੁਜਾਹ ਪਾਸ ਆ ਗਿਆ।

ਦੋਸਤ ਮੁਹੰਮਦ ਨੇ ਬਗਾਵਤ ਕਰਕੇ ਅਫਗਾਨ ਤਖਤ ਸ਼ਾਹ ਸ਼ੁਜਾਹ ਪਾਸੋਂ ਖੋਹਲਿਆ, ਤੇ ਉਹ ਵਿਚਾਰਾ ਡਰਦਾ ਮਾਰਿਆ ਕਸ਼ਮੀਰ ਵਲ ਨਠ ਗਿਆ। ਕਸ਼ਮੀਰ ਦੇ ਹਾਕਮ ਅੱਤਾ ਮੁਹੰਮਦ ਨੇ ਸ਼ਾਹ ਸੁਜਾਹ ਨੂੰ ਸਹਾਇਤਾ ਦੇਣ ਦੀ ਬਜਾਏ ਉਸਨੂੰ ਕੈਦ ਕਰ ਲਿਆ,

ਸ਼ਾਹ ਸ਼ੁਜਾਹ ਦੀ ਰਾਣੀ ਵਫ਼ਾ ਬੇਗਮ ਆਪਣੇ ਬਚਿਆਂ ਸਣੇ ਪੰਜਾਬ ਮ: ਰਣਜੀਤ ਸਿੰਘ ਦੇ ਦਰਬਾਰ ਸਹਾਇਤਾ ਲਈ ਆ ਪਹੁੰਚੀ।

ਮਹਾਰਾਜੇ ਨੇ ਰਾਣੀ ਨੂੰ ਅਕਬਰੀ ਦਰਵਾਜ਼ੇ ਦੇ ਅੰਦਰ ਇਕ ਸ਼ਾਨਦਾਰ ਹਵੇਲੀ ਵਿਚ ਰਿਹਾਇਸ਼ ਦਿਤੀ, ਪਰ ਉਸ ਨੂੰ ਚੈਨ ਕਿਥੇ ? ਉਸਨੂੰ ਡਰ ਸੀ, ਕਿ ਉਸਦੇ ਪਤੀ ਨੂੰ ਕਸ਼ਮੀਰ ਸੂਬੇਦਾਰ ਅੰਨ੍ਹਿਆਂ ਹੀ ਨਾ ਕਰ ਦੇਵੇ (ਉਹਨਾਂ ਦਿਨਾਂ ਵਿਚ ਕੈਦੀਆਂ ਨੂੰ ਅਖੋਂ ਅੰਨਾ, ਕਰਨ ਦਾ ਬੜਾ ਰਿਵਾਜ ਸੀ, ਤਾਂਜੋ ਉਹ ਮੁੜ ਹਕੂਮਤ ਦੇ ਦਾਹਵੇਦਾਰ ਨਾ ਰਹਿ ਸਕਣ) ਮਹਾਰਾਜਾ ਰਣਜੀਤ ਸਿੰਘ ਨੂੰ ਰਾਣੀ ਨੇ ਸੁਨੇਹਾ ਘਲਿਆ, ਕਿ ਜੇ ਉਸਦੇ ਪਤੀ ਨੂੰ ਕਸ਼ਮੀਰੀ ਕੈਦੀ ਖ਼ਾਨੇ ਚੋਂ ਰਿਹਾਈ ਦਿਲਵਾਈ ਜਾ ਸਕੇ ਤਾਂ ਉਹ ਸੰਸਾਰ ਪ੍ਰਸਿਧ ਕੋਹਿ-ਨੂਰ ਹੀਰਾ ਮਹਾਰਾਜ ਦੀ ਭੇਟ ਕਰ ਦੇਵੇਗੀ।

ਮਹਾਰਾਜਾ ਰਣਜੀਤ ਸਿੰਘ ਨੇ ਦੀਵਾਨ ਮੋਹਕਮ ਚੰਦ ਨੂੰ ਇਕ ਤਕੜੀ ਫੌਜ ਦੇ ਕੇ ਕਸ਼ਮੀਰ ਘਲਿਆ। ਖਾਲਸਾ ਫੌਜਾਂ ਨੇ ਕਸ਼ਮੀਰ ਕਿਲੇ ਚੋਂ ਸ਼ਾਹ ਸ਼ੁਜਾਹ ਨੂੰ ਛੁੜਾ ਕੇ ਲਾਹੌਰ ਲਿਆਂਦਾ। ਰਾਣੀ ਦਾ ਖਿਆਲ ਠੀਕ ਨਿਕਲਿਆ, ਉਸਦੇ ਪਤੀ ਨੂੰ ਕਸ਼ਮੀਰ ਜਾਕੇ ਅਖਾਂ ਤੋਂ ਵੀ ਹਥ ਧੋਣ ਪੈ ਗਏ ਸਨ।

ਜਦ ਵਹਿਦੇ ਅਨੁਸਾਰ ਵਫ਼ਾ ਬੇਗਮ ਪਾਸੋਂ ਹੀਰੇ ਦੀ ਮੰਗ ਕੀਤੀ ਗਈ ਤਾਂ ਉਹ ਟਾਲ ਮਟੋਲੇ ਕਰਨ ਲਗੀ। ਕਦੀ ਕਹੇ, ਕਿ ਇਹ ਹੀਰਾ ਕੰਧਾਰ ਦੇ ਇਕ ਸੌਦਾਗਰ ਪਾਸ ਪਿਆ ਹੈ ਕਦੀ ਦਸਦੀ ਕਿ ਸਫਰ ਵਿਚ ਗੁਮ ਹੋ ਗਿਆ ਹੈ, ਪਰ ਜ਼ਮਾਨੇ ਦੇ ਮੁਦੱਬਰ ਮ: ਰਣਜੀਤ ਸਿੰਘ ਨੂੰ ਧੋਖਾ ਦੇਣਾ ਸੌਖਾ ਕੰਮ ਨਹੀਂ ਸੀ। ਤੁਸਨੇ ਸ਼ੁਜਾਹ ਦਾ ਖਾਣਾ ਪੀਣਾ ਬੰਦ ਕਰ ਦਿਤਾ, ਅਖੀਰ ਮਜਬੂਰ ਹੋ ਕੇ ਸ਼ੁਜਾਹ ਨੇ ਇਕ ਨਕਲੀ ਹੀਰਾ ਰਣਜੀਤ ਸਿੰਘ ਦੇ ਹਵਾਲੇ ਕਰ ਦਿਤਾ। ਪਰ ਜੌਹਰੀਆਂ ਨੂੰ ਵਿਖਾਣ ਤੇ ਉਹ ਜਾਹਲੀ ਨਿਕਲਿਆ।

ਸ਼ੁਜਾਹ ਨੂੰ ਜਦੋਂ ਕੁਝ ਦਿਨ ਆਮ ਕੈਦੀਆਂ ਵਾਂਗ ਰਹਿਣਾ ਪਿਆ ਤਾਂ ਉਸਨੇ ਉਹ ਹੀਰਾ ਸੰਨ ੧੮੦੯ ਈ: ਵਿਚ ਮਹਾਰਾਜੇ ਦੀ ਭੇਟ ਕਰ ਦਿਤਾ, ਜਿਸ ਲਈ ਉਸਨੂੰ ਇਨੀਆਂ ਮਸੀਬਤਾਂ ਨਾਲ ਟਕਰ ਲੈਣੀ ਪਈ ਸੀ।

ਮਹਾਰਾਜੇ ਨੇ ਸ਼ਾਹ ਸ਼ੁਜਾਹ ਪਾਸੋਂ ਇਸ ਦੀ ਕੀਮਤ ਪੁਛੀ ਤਾਂ ਉਸਨੇ ਜਵਾਬ ਦਿਤਾ, ਕਿ "ਇਸਦਾ ਮੁਲ ਸਿਰਫ ਡੰਡਾ ਹੈ, ਜਿਸ ਪਾਸ ਡੰਡਾ ਹੋਵੇਗਾ ਉਹ ਇਸ ਨੂੰ ਆਪਣੇ ਪਾਸ ਰਖ ਸਕਦਾ ਹੈ, ਦੂਜਾ ਨਹੀਂ। ਮੇਰੇ ਪਾਸ ਡੰਡਾ ਸੀ ਤਾਂ ਇਸਦਾ ਮਾਲਕ ਮੈਂ ਸਾਂ,

ਹੁਣ ਝੰਡਾ (ਤਾਕਤ) ਤੁਹਾਡੇ ਪਾਸ ਹੈ, ਸੋ ਤੁਸੀ ਇਸਦੇ ਮਾਲਕ ਹੋ।" ਸ਼ਾਹ ਸ਼ੁਜਾਹ ਇਸ ਨੂੰ ਤਵੀਤ ਵਾਂਗ ਆਪਣੇ ਪਾਸ ਰਖਦਾ ਸੀ। ਆਪਣੀ ਹਕੂਮਤ ਸਮੇਂ ਉਸਨੇ ਇਹ ਹੀਰਾ ਇਕ ਸੰਗ ਤਰਾਸ਼ ਨੂੰ ਵਧੇਰੇ ਖੂਬਸੂਰਤੀ ਲਈ ਦਿਤਾ, ਪਰ ਉਹਦੇ ਕੰਮ ਤੋਂ ਸ਼ੁਜਾਹ ਇਨਾ ਗੁਸੇ ਹੋਇਆ, ਕਿ ਮਜ਼ਦੂਰੀ ਦੀ ਥਾਂ ਕਈ ਹਜ਼ਾਰ ਰੁਪਿਆ ਉਸ ਨੂੰ ਜੁਰਮਾਨਾ ਕਰ ਦਿਤਾ।

ਸ਼ਾਹ ਸ਼ੁਜਾਹ ਇਹ ਹੀਰਾ ਗਵਾ ਕੇ ਆਪਣੀ ਰਾਣੀ ਤੇ ਬਚਿਆਂ ਸਣੇ ਲਾਹੌਰ ਨਠ ਗਿਆ।

ਲਗ ਪਗ ਪੰਜ ਸਾਲ ਤਕ ਇਹ ਹੀਰਾ ਮ: ਆਪਣੀ ਬਾਂਹ ਨਾਲ ਬੰਨਦਾ ਰਿਹਾ। ਇਸ ਹੀਰੇ ਪੁਰ ਤਕੜੀ ਨਿਗਰਾਨੀ ਰਖੀ ਜਾਂਦੀ ਸੀ। ਜਦ ਮਹਾਰਾਜਾ ਇਸ ਨੂੰ ਬਾਂਹ ਨਾਲੋਂ ਉਤਾਰਦਾ ਤਾਂ ਇਕੋ ਜੇਹੇ ਕਈ ਬਕਸਾਂ ਚੋਂ ਇਕ ਵਿਚ ਰਖ ਕੇ ਮਿਸਰ ਬੇਲੀ ਰਾਮ ਦੀ ਹਿਫ਼ਾਜ਼ਤ ਵਿਚ ਦੇ ਦਿਤਾ ਜਾਂਦਾ, ਤੇ ਮਿਸਰ ਇਨਾਂ ਬਕਸਾਂ ਪੁਰ ਆਪਣਾ ਮੰਜਾ ਡਾਹ ਕੇ ਸਾਰੀ ਰਾਤ ਪਹਿਰਾ ਦੇਂਦਾ ਰਹਿੰਦਾ।

ਕੁਝ ਚਿਰ ਪਿਛੋਂ ਮਹਾਰਾਜਾ ਆਪਣੀ ਪਗੜੀ ਵਿਚ ਇਹ ਹੀਰਾ ਲਟਕਾਂਦਾ ਰਿਹਾ, ਪਰ ਸਪੁਰਦਾਰੀ ਮਿਸਰ ਬੇਲੀ ਰਾਮ ਦੀ ਹੀ ਰਹੀ।

ਮ: ਰਣਜੀਤ ਸਿੰਘ ਪਾਸੋਂ ਕਿਸੇ ਪੁਛਿਆ ਕਿ ਇਸ ਹੀਰੇ ਦੀ ਕੀ ਕੀਮਤ ਹੈ? ਤਾਂ ਉਸ ਕਿਹਾ, ਕਿ "ਇਸ ਦਾ ਮੁਲ ਪੰਜ ਜੁਤੀਆਂ ਹਨ" ਮਹਾਰਾਜੇ ਦਾ ਇਹ ਉਤਰ ਸੋਲਾਂ ਆਨੇ ਠੀਕ ਸੀ, ਕਿਉਂਕਿ ਜਿਸ ਕਿਸੇ ਨੇ ਵੀ ਇਹ ਹੀਰਾ ਹਾਸਲ ਕੀਤਾ ਸੀ, ਉਸਨੇ ਮੁਲ ਦੇਕੇ ਨਹੀਂ ਸਗੋਂ ਜੁਤੀਆਂ ਨਾਲ ਹੀ ਹਾਸਲ ਕੀਤਾ ਸੀ — ਜਦ ਮਹਾਰਾਜਾ ਰਣਜੀਤ ਸਿੰਘ ਆਖਰੀ ਦਮਾਂ ਪੁਰ ਸੀ ਤਾਂ ਡੋਗਰੇ ਵਜ਼ੀਰ ਧਿਆਨ ਸਿੰਘ ਨੇ ਇਸ ਨੂੰ ਲੈ ਜਾਣ ਲਈ ਕਈ ਹੀਲੇ ਕੀਤੇ, ਪਰ ਮਿਸਰ ਬੇਲੀ ਰਾਮ ਨੇ ਉਸਦੀ ਇਕ ਨਾ ਚਲਣ ਦਿਤੀ। ਉਹ ਸਦਾ ਮਹਾਰਾਜੇ ਦੀ ਔਲਾਦ ਪਾਸ ਇਹ ਹੀਰਾ ਰਖਣ ਦੇ ਹਕ ਵਿਚ ਸੀ।

ਮਹਾਰਾਜੇ ਦੀ ਮੌਤ ਪਿਛੋਂ ਸਦੀ ੧੮੪੯ ਨੂੰ ਅੰਗਰੇਜ਼ਾਂ ਨੇ ਪੰਜਾਬ ਦੇ ਨਾਲ ਹੀ ਇਸ ਹੀਰੇ ਪੁਰ ਵੀ ਕਬਜ਼ਾ ਕਰ ਲਿਆ। ਵਲਾਇਤ ਜਾਣਤਕ ਇਹ ਹੀਰਾ ਲਾਰਡ ਡਲਹੌਜ਼ੀਦੇਕਬਜ਼ੇ ਵਿਚ ਰਿਹਾ।ਡਲਹੌਜ਼ੀ ਇਸਨੂੰ ਸਦਾ ਆਪਣੇ ਲਕ ਦਵਾਲੇ ਪੇਟੀ ਵਿਚ ਸੀਉਂ ਕੇ ਰਖਦਾ ਸੀ, ਤੇ ਪੇਟੀ ਦੀ ਜ਼ੰਜੀਰ ਉਸ ਦੇ ਗਲ ਵਿਚ ਪਈ ਰਹਿੰਦੀ ਸੀ।

ਇਕ ਵਾਰ ਡਲਹੌਜ਼ੀ ਜਦ ਸ਼ਿਮਲੇ ਗਿਆ, ਤਾਂ ਉਹ ਇਸ ਨੂੰ ਕਪਤਾਨ ਰਾਮਜ਼ੇ ਦੀ ਹਿਫ਼ਾਜ਼ਤ ਵਿਚ ਛਡਿਆ ਗਿਆ। ਤੇ ਨਾਲ

ਹੀ ਹੁਕਮ ਦੇ ਗਿਆ ਕਿ ਉਸਦੀ ਵਾਪਸੀ ਤਕ ਰਾਮਚੋ ਉਸ ਪੇਟੀ ਤੇ ਬੈਠਾ ਰਹੇ, ਜਿਸ ਵਿਚ ਉਹ ਹੀਰਾ ਬੰਦ ਸੀ। ਅੰਗਰੇਜ਼ਾਂ ਦੇ ਕਬਜ਼ੇ ਵਿਚ ਆਉਣ ਪਿਛੋਂ ਹਿੰਦ ਵਿਚ ਇਹ ਹੀਰਾ ਤਿੰਨ ਮਈ ੧੮੪੯ ਤੋਂ ਲੈ ਕੇ ੫ ਅਪਰੈਲ ੧੮੫੨ ਤਕ ਰਿਹਾ। ਛੇ ਅਪਰੈਲ ਨੂੰ ਤਕੜੀ ਨਿਗਰਾਨੀ ਹੇਠ ਇਸ ਨੂੰ ਬੰਬਈਓਂ ਸਦਾ ਲਈ ਹਿੰਦੁਸਤਾਨ ਤੋਂ ਅਲ-ਵਿਦਾਹ ਕਰ ਦਿਤਾ ਗਿਆ। ਇੰਗਲੈਂਡ ਵਿਚ ਇਸ ਦੇ ਚਾਰ ਟੁਕੜੇ ਕਰਕੇ ਮਹਾਰਾਣੀ ਵਿਕਟੋਰੀਆ ਦੇ ਤਾਜ ਵਿਚ ਜੜ ਦਿਤੇ ਗਏ।ਇਸਨੂੰ ਟੁਕੜੇ ਟੁਕੜੇ ਹੀ ਕਰਨਾ ਠੀਕ ਸੀ,ਕਿਉਂਕਿ ਜਿਥੇ ਜਿਥੇ ਇਹ ਗਿਆ ਉਥੇ ਬਰਬਾਦੀ ਕਰਦਾ ਰਿਹਾ — ਸ਼ਾਇਦ ਅਜ ਇਸ ਦੇ ਟੁਕੜੇ ਹੋਣ ਕਰਕੇ ਅੰਗਰੇਜ਼ੀ ਹਕੂਮਤ ਅਗੇ ਤੋਂ ਮਜ਼ਬੂਤ ਹੋ ਗਈ ਹੈ।

ਮ: ਵਿਕਟੋਰੀਆ ਦੀ (੨੨ ਜਨਵਰੀ ੧੯੦੧ ਨੂੰ) ਮੌਤ ਮਗਰੋਂ ਉਹ ਤਾਜ ਜਿਸ ਵਿਚ ਇਹ ਹੀਰੇ ਜੜੇ ਸ5, ਐਡਵਰਡ ਸਤਵੇਂ ਦੇ ਸਿਰ ਪੁਰ ਰਖਿਆ ਗਿਆ। ਸਨ ੧੯੧੦ ਮਈ ਦੀ ਛੇ ਤਰੀਕ ਨੂੰ ਉਹੀ ਤਾਜ ਐਡਵਰਡ ਦੀ ਮੌਤ ਪਿਛੋਂ ਉਸਦੇ ਪੁਤਰ ਜਾਰਜ ਪੰਜਵੇਂ ਦੇ ਸਿਰ ਤੇ ਅਰ ਉਸ ਦੇ ਬਾਅਦ ਜਨਵਰੀ ੧੯੩੬ ਨੂੰ ਸਿਰਫ ਦਸ ਮਹੀਨੇ ਲਈ ਐਡਵਰਡ ਅਠਵੇਂ ਦੇ ਸਿਰ ਪੁਰ ਰਖਿਆ ਗਿਆ।

ਦੁਨੀਆ ਵਿਚ ਇਕੋ ਇਕ ਪਹਿਲੀ ਤੇ ਆਖਰੀ ਸ਼ਖਸੀਅਤ ਐਡਵਰਡ ਅਠਵੇਂ ਦੀ ਸੀ, ਜਿਸ ਨੇ ਦੁਨੀਆ ਦੇ ਕਰੋੜਾਂ ਬੰਦਿਆਂ ਦੇ ਰਾਜ, ਤੇ ਬੇ ਗਿਣਤ ਸਰਮਾਏ ਦੇ ਖ਼ਜ਼ਾਨੇ ਦੇ ਨਾਲ ਹੀ ਇਸ ਕੀਮਤੀ ਤੇ ਤਵਾਰੀਖ਼ੀ ਹੀਰੇ ਨੂੰ ਵੀ ਠੁਕਰਾ ਦਿਤਾ। ਉਸਨੇ ਪਿਆਰ ਬਦਲੇ ਦੁਨੀਆਂ ਦੀ ਇਕ ਵਡੀ ਸ਼ਹਿਨਸ਼ਾਹੀ ਨੂੰ ਵਾਰ ਕੇ ਗੁਮਨਾਮੀ ਦਾ ਜੀਵਨ ਅਰੰਭ ਕੀਤਾ। ਉਸਦੇ ਇੰਗਲੈਂਡ ਦੇ ਤਖਤ ਤਿਆਗਣ ਮਗਰੋਂ ੧੨ ਮਈ ੧੯੩੭ ਨੂੰ ਵਲੈਤ ਤੇ ਹਿੰਦ ਦੀ ਸ਼ਹਿਨਸ਼ਾਹੀ ਦੇ ਨਾਲ ਹੀ ਇਹ ਹੀਰੇ ਜੜਤ ਤਾਜ ਜਾਰਜ ਛੇਵੇਂ ਦੀ ਭੇਟ ਕੀਤਾ ਗਿਆ। ਅਜ ਕਲ ਇਹ ਇਤਹਾਸਕ ਤੇ ਖੂਨੀ ਹੀਰਾ ਇਸ ਸ਼ਹਿਨਸ਼ਾਹ ਦੇ ਤਾਜ ਵਿਚ ਜਗ ਮਗਾ ਰਿਹਾ ਹੈ।



# ਬਾਰ੍ਹਵਾਂ ਕਾਂਡ

ਕੋਹਿ-ਨੂਰ ਹੀਰੇ ਦੇ ਇਤਿਹਾਸ ਤੋਂ ਪਹਿਲੇ ਕਾਂਡ ਵਿਚ ਅਸੀ ਦਸ ਆਏ ਹਾਂ, ਕਿ ਪੰਜਾਬ ਦਾ ਰੈਜ਼ੀਡੈਂਟ ਹੈਨਰੀ ਲਾਰੰਸ ਪੰਜਾਬ ਦੀ ਜ਼ਬਤੀ ਦੇ ਵਿਰੁਧ ਸੀ। ਜਦ ਪੰਜਾਬ ਕੰਪਨੀ ਦੇ ਕਬਜ਼ੇ ਵਿਚ ਆਗਿਆ, ਤਾਂ ਲਾਰੰਸ ਨੂੰ ਖੁਸ਼ ਕਰਨ ਤੇ ਕਈ ਹੋਰ ਕਾਰਨਾਂ ਕਰਕੇ ਡਲਹੌਜ਼ੀ ਨੇ ਉਸੇ ਨੂੰ ਪੰਜਾਬ ਦਾ ਗਵਰਨਰ ਬਣਾ ਦਿਤਾ, ਪਰ ਫਿਰ ਵੀ ਬਹੁਤੀ ਦੇਰ ਦੋਹਾਂ ਦੀ ਨਿਭ ਨਾ ਸਕੀ ਤੇ ਹੈਨਰੀ ਲਾਰੰਸ ਦੀ ਥਾਂ ਉਸਦੇ ਭਰਾ ਜਾਨ ਲਾਰੰਸ ਨੂੰ ਮੁਕਰਰ ਕੀਤਾ ਗਿਆ।

**ਨਾਬਾਲਗ ਦਲੀਪ ਸਿੰਘ ਦੀ ਜਲਾਵਤਨੀ**

ਮ: ਦਲੀਪ ਸਿੰਘ ਨੂੰ ਤਖਤੋਂ ਲਾਹ ਕੇ ਡਾਕਟਰ ਲਾਗਨ ਦੇ ਸਪੁਰਦ ਕੀਤਾ ਗਿਆ। ਕੰਪਨੀ ਦੀ ਨੇਕ ਖਾਹਿਸ਼ ਸੀ ਕਿ ਉਸਨੂੰ ਅੰਗਰੇਜ਼ੀ ਵਿਦਯਾ

ਵਿਚ ਪ੍ਰਬੀਨ ਕੀਤਾ ਜਾਵੇ। ੧੨੦੦) ਮਹਾਵਾਰ ਪੁਰ ਦੋ ਅੰਗਰੇਜ਼ੀ ਅਧਿਆਪਕ ਮਿ: ਮੇਲਵਿਲ ਤੇ ਰਿਚਰਡ ਪੋਲਿਕ ਰਖੇ ਗਏ। ਇਸ ਸਮੇਂ ਦਲੀਪ ਸਿੰਘ ਦੀ ਉਮਰ ਕੇਵਲ ਬਾਰਾਂ ਸਾਲ਼ ਦੀ ਸੀ। ਉਹ ਫਾਰਸੀ ਤੇ ਪੰਜਾਬੀ ਦੋਹਾਂ ਜ਼ਬਾਨਾਂ ਵਿਚ ਚੰਗੀ ਮਹਾਰਤ ਰਖਦਾ ਸੀ। ਅੰਗਰੇਜ਼ੀ ਵੀ ਉਸਨੇ ਛੇਤੀ ਹੀ ਪੜ੍ਹਨੀ ਸ਼ੁਰੂ ਕਰ ਦਿਤੀ। ਉਹ ਸ਼ਿਕਾਰ ਖੇਡਣ ਤੇ ਚਿਤ੍ਰਕਾਰੀ ਸਿਖਣ ਵਿਚ ਵੀ ਕਾਫ਼ੀ ਦਿਲਚਸਪੀ ਰਖਦਾ ਸੀ। ਡਾਕਟਰ ਲ਼ਾਗਨ ਉਸ ਦੀ ਸਿਆਣਪ ਨੂੰ ਵੇਖ ਕੇ ਫੁਲਿਆ ਨਹੀਂ ਸੀ ਸਮਾਉਂਦਾ।

ਸ਼ਾਹੀ ਘਰਾਣੇ ਦਾ ਸਾਰਾ ਪ੍ਰਬੰਧ ਵੀ ਲਾਗਨ ਦੇ ਸਪੁਰਦ ਕੀਤਾ ਗਿਆ। ਮ: ਰਣਜੀਤ ਸਿੰਘ ਦੀਆਂ ੧੭ ਹਿੰਦੂ ਸਿਖ ਰਾਣੀਆਂ ਤੇ ਚਾਰ ਮੁਸਲਮਾਨ ਰਾਣੀਆਂ ਹਾਲੀਂ ਜੀਉਂਦੀਆਂ ਸਨ। ਮ: ਖੜਕ ਸਿੰਘ ਮ: ਨੌਨਿਹਾਲ ਸਿੰਘ ਤੇ ਮ: ਸ਼ੇਰ ਸਿੰਘ ਆਦ ਦੀਆਂ ਰਾਣੀਆਂ ਤੇ ਕਈ ਬਚੇ ਬਚੀਆਂ ਸਨ।ਕਈ ਨਾਚੀਆਂ ਗਾਇਕਾਵਾਂ ਤੇ ਹੋਰ ਦਾਸਾਂ ਦਾਸੀਆਂ ਦਾ ਬੜਾ ਲੰਮਾ ਚੌੜਾ ਸ਼ਾਹੀ ਅਮਲਾ ਫੈਲਾ ਸੀ।

### ਤੋਸ਼ੇ ਖਾਨੇ ਦੀ ਨੀਲਾਮੀ

ਮ: ਰਣਜੀਤ ਸਿੰਘ ਦੇ ਤੋਸ਼ੇ ਖਾਨੇ ਵਿਚ ਕਿਨਾਂ ਹੀਕੀਮਤੀ ਸਾਮਾਨ ਸੀ। ਕੋਹਿ ਨੂਰ ਹੀਰਾ,ਸੋਨੇ ਚਾਂਦੀ ਦੇ ਬਰਤਨ, ਕਸ਼ਮੀਰੀ ਦੁਸ਼ਾਲੇ ਤੇ ਚੋਗੇ ਆਦਿ ਬੇਗਿਣਤ ਪਏ ਸਨ। ਮਹਾਰਾਜੇ ਦਾ ਸੋਨੇ ਦਾ ਜੜਾਊ ਤਖਤ ਜਿਸਨੂੰ ਵੇਖ ਕੇ ਅਖਾਂ ਚੁੰਧਿਆ ਜਾਂਦੀਆਂ ਸਨ। ਬੜੇ ਬੜੇ ਸੋਹਣੇ ਅਜੀਬ ਤੇ ਕੀਮਤੀ ਹਥਿਆਰ ਤੇ ਕਪੜੇ,* ਗੁਰੂ ਗੋਬਿੰਦ ਸਿੰਘ ਜੀ ਦੀ ਢਾਲ, ਚੋਗਾ, ਖੜਾਵਾਂ ਤੇ ਮ: ਦਲੀਪ ਸਿੰਘ ਦੇ ਬਚਪਨ ਦੇ ਖਿਡਾਉਣੇ ਆਦਿ ਵੀ ਸਨ। ਕੁਝ ਦਿਨ ਇਸ ਤੋਸ਼ੇ ਖਾਨੇ ਤੇ ਸ਼ਾਹੀ ਘਰਾਣੇ ਦੀ ਵੇਖ ਭਾਲ ਡਾ: ਲਾਗਨ ਤੇ ਜ਼ਿਮੇਂ ਰਹੀ, ਪਰ ਥੋੜੇ ਚਿਰ ਪਿਛੋਂ ਹੀ ਈਸਟ ਇੰਡੀਆਂ ਕੰਪਨੀ ਨੇ ਸਭ ਕੁਝ ਆਪਣੇ ਕਬਜ਼ੇ ਵਿਚ ਲੈ ਲਿਆ।

---

*ਇਨਾਂ ਚੋਂ ਕਈ ਚੀਜ਼ਾਂ ਹੁਣ ਵੀ ਲਾਹੌਰ ਕਿਲ੍ਹੇ ਵਿਚ ਮੌਜੂਦ ਹਨ।

ਇਸ ਤੋਂ ਪਹਿਲਾਂ ਅੰਗਰੇਜ਼ ਲੋਕ ਮਹਾਰਾਜੇ ਦੇ ਤੋਸ਼ੇ ਖਾਨੇ ਦੇ ਦਰਸ਼ਨ ਕਰਨ ਨੂੰ ਤਰਸਦੇ ਸਨ, ਪਰ ਜ਼ਮਾਨੇ ਦੇ ਇਨਕਲਾਬ ਵੇਖੋ, ਉਸੇ ਤੋਸ਼ੇ ਖਾਨੇ ਚੋਂ ਕਈ ਚੀਜ਼ਾਂ ਵਾਧੂ ਸਮਝ ਕੇ ਨੀਲਾਮ ਕਰ ਦਿਤੀਆਂ ਗਈਆਂ।

ਮ: ਦਲੀਪ ਸਿੰਘ ਹਾਲੀਂ ਨਾਬਾਲਗ ਹੀ ਸੀ, ਉਸਨੂੰ ਅੰਗਰੇਜ਼ੀ ਤਾਲੀਮ ਦਿਤੀ ਜਾਣ ਲਗੀ। ਉਸ ਨਾਲ ਇਕ ਹੋਰ ਅੰਗਰੇਜ਼ ਮੁੰਡਾ ਟੋਮਜ਼ ਲੇਮਵਟ ਵੀ ਪੜ੍ਹਦਾ ਸੀ। ਅੰਗਰੇਜ਼ੀ ਵਿਦਿਆ ਅੰਗਰੇਜ਼ ਅਧਿਆਪਕ ਰਾਹੀਂ ਦੇਣ ਤੇ ਅੰਗਰੇਜ਼ ਮੁੰਡੇ ਨਾਲ ਚੋਵੀ ਘੰਟੇ ਰਖਣ ਤੋਂ ਗਵਰਨਰ ਜੇਨਰਲ ਦਾ ਭਾਵ ਇਹ ਸੀਕਿਦਲੀਪਸਿੰਘ ਆਪਣੀ ਅਸਲੀਅਤ ਆਪਣਾ ਮਤ,ਆਪਣੀ ਮਾਤ ਭਾਸ਼ਾ ਤੇ ਪੰਜਾਬ ਦੀ ਜ਼ਬਤੀ ਦੇ ਗਮਨੂੰਛੇਤੀ ਭੁਲ ਜਾਵੇ।ਡਾਕਟਰ ਗਲਾਂ ਬਾਤਾਂ ਵਿਚ ਦਲੀਪ ਸਿੰਘ ਨੂੰ ਦਸਿਆ ਕਰਦਾ ਸੀ, ਕਿ ਸਾਨੂੰ ਪੰਜਾਬ ਤੋਂ ਬਾਹਰ ਨਿਕਲ ਕੇ ਹੋਰ ਮੁਲਕਾਂ ਨੂੰ ਵੀ ਵੇਖਣਾ ਚਾਹੀਦਾ ਹੈ। ਇਸ ਤਰ੍ਹਾਂ ਉਹ ਮਹਾਰਾਜੇ ਨੂੰ ਪੰਜਾਬ ਛਡਣ ਲਈ ਹੌਲੀ ਹੌਲੀ ਵਰਗਲਾ ਰਿਹਾ ਸੀ।

ਚਾਰ ਸਤੰਬਰ ੧੮੪੯ ਨੂੰ ਮ: ਦਲੀਪ ਸਿੰਘ ਦੀ ਗਿਆਰਵੀਂ ਵਰ੍ਹੇ ਗੰਢ ਸੀ। ਲਾਰਡ ਡਲਹੌਜ਼ੀ ਦੀ ਆਗਿਆ ਅਨੁਸਾਰ ਉਸ ਦਿਨ* ਮ: ਰਣਜੀਤ ਸਿੰਘ ਦੇ ਸ਼ਾਹੀ ਤੋਸ਼ੇ ਖਾਨੇ ਚੋਂ ਇਕ ਲਖ ਰੁਪਏ ਦੇ ਹੀਰੇ ਤੇ ਜਵਾਹਰਾਤ ਡਾਕਟਰ ਲਾਗਨ ਨੇ ਦਲੀਪ ਸਿੰਘ ਦੀ ਭੇਟਾ ਕੀਤੇ। ਦਲੀਪ ਸਿੰਘ ਨੇ ਅਗੇ ਵਾਂਗ ਬੜੇ ਕੀਮਤੀ ਕਪੜੇ ਪਹਿਨੇ, ਹੀਰੇ ਤੇ ਜਵਾਹਰਾਤਾਂ ਨਾਲ ਸਾਰਾ ਸਰੀਰ ਸਜਾਇਆ, ਪਰ ਅਜ ਉਸ ਦੇ ਬਾਜ਼ੂ ਪੁਰ ਪਿਛਲੇ ਕਈ ਸਾਲਾਂ ਵਾਂਗ ਕੋਹਿ ਨੂਰ ਹੀਰਾ ਨਹੀਂ ਲਟਕਦਾ ਸੀ। ਮਹਾਰਾਜਾ ਦਲੀਪ ਸਿੰਘ ਨੇ ਡਾਕਟਰ ਪਾਸੋਂ ਇਸ ਹੀਰੇ ਬਾਰੇ ਪੁਛਿਆ, ਪਰ ਡਾਕਟਰ ਦੀ ਖਾਮੋਸ਼ੀ ਤੋਂਹੀ ਸ਼ਾਇਦ ਦਲੀਪਸਿੰਘ ਨੂੰ ਪਤਾ ਲਗ ਗਿਆ ਸੀ, ਕਿ ਹੁਣ

---

* ਕੰਪਨੀ ਦੇ ਖਜ਼ਾਨੇ ਚੋਂ ਨਹੀਂ।

ਬਣੀ ਹੋਰ ਚੀਜ਼ਾਂ ਵਾਂਗ ਹੀਰੇ ਪੁਰ ਵੀ ਉਸਦਾ ਅਧਿਕਾਰ ਨਹੀਂ ਰਿਹਾ। ਉਸਨੂੰ ਕੀ ਪਤਾ ਸੀ, ਕਿ ਜਿਸ ਹੀਰੇ ਬਾਰੇ ਉਹ ਪੁਛ ਰਿਹਾ ਹੈ, ਉਹ ਸਤ ਸਮੁੰਦਰੋਂ ਪਾਰ ਪੁਚਾ ਦਿਤਾ ਗਿਆ ਹੈ, ਤੇ ਹੁਣ ਉਸਨੂੰ ਕੋਈ ਤਾਕਤ ਮੋੜਕੇ ਹਿੰਦੁਸਤਾਨ ਨਹੀਂ ਲਿਆ ਸਕਦੀ।

ਇਸੇ ਮਹੀਨੇ ਲਾਰਡ ਡਲਹੌਜ਼ੀ ਲਾਹੌਰ ਆਇਆ। ਡ: ਲਾਗਨ ਤੇ ਮਹਾਰਾਜਾ ਦਲੀਪ ਸਿੰਘ ਨਾਲ ਉਸ ਦੀ ਮੁਲਾਕਾਤ ਹੋਈ। ਡਾਕਟਰ ਦੇ ਸਿਖਾਏ ਹੋਏ ਦਲੀਪਸਿੰਘ ਨੇ ਕਿਹਾ "ਮੈਨੂੰ ਜਨਾਬ ਦੇ ਦਰਸ਼ਨ ਕਰਕੇ ਬੜੀ ਖੁਸ਼ੀ ਹੋਈ ਹੈ।†ਲਾਰਡ ਡਲਹੌਜ਼ੀ ਇਹ ਸੁਣ ਬੜਾ ਖ਼ੁਸ਼ ਹੋਇਆ; ਤੇ ਬਾਲਕ ਦੀ ਪਿਠ ਪੁਰ ਹਥ ਫੇਰਿਆ। ਮਾਨੋ ਦਿਲ ਵਿਚ ਕਹਿ ਰਿਹਾ ਹੋਵੇ, "ਚੜ੍ਹ ਜਾ ਬਚਾ ਸੂਲੀ ਤੇ – ਰਾਮ ਭਲੀ ਕਰੇਗਾ।"

ਅਖੀਰ ਡਾਕਟਰ ਨੇ ਦਲੀਪ ਸਿੰਘ ਨੂੰ ਪੰਜਾਬ ਛਡਣ ਲਈ ਤਿਆਰ ਕਰ ਹੀ ਲਿਆ, ਪਰ ਉਸ ਨੂੰ ਇਹ ਨਾ ਦਸਿਆ ਕਿ ਅਸੀ ਕਿਧਰ ਜਾ ਰਹੇ ਹਾਂ।

ਬਾਲਕ ਦਲੀਪ ਨੂੰ ਕੀ ਪਤਾ ਸੀ, ਕਿ ਉਹ ਸਦਾ ਲਈ ਆਪਣੀ ਜਨਮ ਭੂਮੀ ਤੋਂ ਅਲਹਿਦਾ ਕੀਤਾ ਜਾ ਰਿਹਾ ਹੈ ਤੇ ਮੁੜਕੇ ਲਖ ਤਰਲੇ ਕਢਣ ਪੁਰ ਵੀ ਉਸ ਨੂੰ ਕਿਸੇ ਪੰਜਾਬ ਦੀ ਧਰਤੀ ਤੇ ਪੈਰ ਨਹੀਂ ਰਖਣ ਦੇਣਾ।

### ਦਲੀਪ ਸਿੰਘ ਫਤਹਿ ਗੜ੍ਹ ਦੇ ਕਿਲ੍ਹੇ ਵਿਚ

ਆਖਰ ਉਹ ਬਦਕਿਸਮਤ ਘੜੀ ਆ ਪੁਜੀ – ਜਦ ਦਲੀਪ ਸਿੰਘ ਨੇ ਆਪਣੇ ਭਤੀਜੇ ਸਹਿਦੇਵ ਸਿੰਘ (ਸਹਿਜ਼ਾਦਾ ਮ: ਸ਼ੇਰ ਸਿੰਘ) ਤੇ ਉਸਦੀ

---

†I am very happy to meet you my Lord !

†ਮਾਤਾ ਨੂੰ ੨੧ ਦਸੰਬਰ ੧੮੪੯ ਈ: ਸਵੇਰ ਦੇ ਛੇ ਵਜੇ ਦੇ ਕਰੀਬ ਨਾਲ ਲੈ ਲਾਹੌਰ ਸਦਾ ਲਈ ਤਿਆਗ ਦਿਤਾ। ੧੮੫੦ ਈ: ਦੇ ਆਰੰਭ ਵਿਚ ਇਹ ਬੇ-ਵਤਨ ਕਾਫਲਾ ਫਤਹਿ ਗੜ੍ਹ ਜਾ ਪੁਜਾ। ਸ਼ੁਰੂ ਸ਼ੁਰੂ ਵਿਚ ਦਲੀਪ ਸਿੰਘ ਦੇ ਰਹਿਣ ਲਈ ਗੰਗਾ ਦੇ ਕਿਨਾਰੇ ਦਾ ਇਕ ਬੰਗਲਾ ਨੀਯਤ ਕੀਤਾ ਗਿਆ, ਪਰ ਮਗਰੋਂ ਸ਼ਾਇਦ ਉਸ ਥਾਂ ਵਿਚ ਵੀ ਕੰਪਨੀ ਨੂੰ ਕੋਈ ਖ਼ਤਰਾ ਜਾਪਿਆ, ਤਾਂ ਫਤਹਿ ਗੜ੍ਹ ਦੇ ਕਿਲ੍ਹੇ ਵਿਚ ਇਹਨਾਂ ਲਈ ਮਕਾਨ ਬਣਵਾਇਆ ਗਿਆ। ਲਾਹੌਰ ਦੇ ਸ਼ਾਹੀ ਮਹੱਲਾਂ ਵਿਚ ਬੜੇ ਠਾਠ ਬਾਠ ਨਾਲ ਰਹਿਣ ਵਾਲੇ ਮਹਾਰਾਜੇ ਨੂੰ ਫਤਹਿ ਗੜ੍ਹ ਦੇ ਕਿਲ੍ਹੇ ਵਿਚ ਆਮ ਕੈਦੀਆਂ ਵਾਂਗ ਰਹਿਣਾ ਪੈਂਦਾ। ਉਸਦੀ ਰਿਹਾਇਸ਼ ਪੁਰ ਹਰ ਵਕਤ ਪਹਿਰਾ ਰਹਿੰਦਾ, ਤੇ ਜਦੋਂ ਉਹ ਬਾਹਿਰ ਨਿਕਲਦਾ, ਸਦਾ ਇਕ ਹਵਾਲਦਾਰ

---

† ਮ: ਸ਼ੇਰ ਸਿੰਘ ਦੀ ਇਸ ਰਾਣੀ ਦਾ ਨਾ ਰਾਣੀ ਦੁਕਨੂੰ ਸੀ। ਇਹ ਕਾਂਗੜੇ ਦੇ ਇਕ ਰਾਜ ਪੂਤ ਦੀ ਲੜਕੀ ਸੀ। ਬੜੀ ਖ਼ੂਬ ਸੂਰਤ ਤੇ ਭਰ ਜਵਾਨ। ਮ: ਸ਼ੇਰ ਸਿੰਘ ਦੇ ਕਤਲ ਹੋਣ ਸਮੇਂ ਇਹ ਮਸਾਂ ਪੰਦਰਾਂ ਸੋਲਾਂ ਸਾਲ ਦੀ ਉਮਰ ਦੀ ਸੀ। ਪਤੀ ਦਾ ਸਿਰੋਂ ਸਾਇਆ ਉਠ ਜਾਣ ਦੇ ਬਾਵਜੂਦ ਉਸਦਾ ਹੁਸਨ ਠਾਠਾ ਮਾਰ ਰਿਹਾ ਸੀ। ਦੁਕਨੂੰ ਰਾਣੀ ਨੂੰ ਵੇਖਦਿਆਂ ਭੁਖ ਲਥਦੀ ਸੀ। ਹੈਨਰੀ ਲਾਰੰਸ ਦੀ ਖਾਹਿਸ਼ ਸੀ, ਕਿ ਇਸ ਨੂੰ ਮਹਾਰਾਜਾ ਦਲੀਪ ਸਿੰਘ ਦੀ ਸੋਸਾਇਟੀ ਵਿਚ ਰਖਿਆ ਜਾਵੇ ਤਾਂ ਸ਼ਾਇਦ ਦੋਹਾਂ ਦਾ ਆਪੋ ਵਿਚ ਪਿਆਰ ਹੋਜਾਣ ਤੇ ਮਹਾਰਾਜਾ ਆਪਣੀ ਭਰਜਾਈ ਨਾਲ ਚਾਦਰ ਪਾ ਲਵੇ। ਪਰ ਹੋਣੀ ਨੂੰ ਇਸ ਤਰ੍ਹਾਂ ਮਨਜ਼ੂਰ ਨਹੀਂ ਸੀ। ਇਕ ਤਾਂ ਦਲੀਪ ਸਿੰਘ ਬਿਲਕੁਲ ਨਾਬਾਲਗ ਸੀ, ਦੂਜੇ ਰਾਣੀ ਦੁਕਨੂੰ ਨੂੰ ਆਪਣੇ ਪਤੀ ਦੀ ਜਵਾਨ ਮੌਤ ਦਾ ਗ਼ਮ ਖਾ ਰਿਹਾ ਸੀ। ਤੇ ਤੀਜੇ ਉਸਦੇ ਦਿਲ ਵਿਚ ਹਾਲੀਂ ਵੀ ਆਪਣੇ ਪੁਤਰ ਸਹਿਦੇਵ ਸਿੰਘ ਦੇ ਜਵਾਨ ਹੋ ਕੇ ਤਖ਼ਤ ਸੰਭਾਲ ਲੈਣ ਦੀ ਆਸ ਸੀ। ਚੇਥਾ ਥੰਬ ਦਾ ਗੋਲਾ ਅਪਰੈਲ ੧੮੫੦ ਵਿਚ ਲਾਰਡ ਡਲਹੌਜ਼ੀ ਨੇ ਸੁਟਿਆ—''ਮੈਂ ਨਹੀਂ ਚਾਹੁੰਦਾ ਕਿ ਅਸੀ ਦਲੀਪ ਸਿੰਘ ਤੇ ਸਿਖਾਂ ਵਿਚ ਅਗੋਂ ਤੋਂ ਕੋਈ ਸਬੰਧ ਕਾਇਮ ਰਹਿਣ ਦਈਏ। ਨਾ ਤਾਂ ਉਹ ਸਿਖਾਂ ਨਾਲ ਮੇਲ ਜੋਲ ਰਖ ਸਕੇ ਤੇ ਨਾ ਹੀ ਸਿਖ ਘਰਾਣੇ ਵਿਚ ਸ਼ਾਦੀ—।'' ਬਸ ਇਸ ਪਿਛੋਂ ਦੋਹਾਂ ਦੇ ਸਬੰਧ ਪਿਆਰ ਵਿਚ ਬਦਲ ਜਾਣੇ ਬਿਲਕੁਲ ਨਾ-ਮੁਮਕਨ ਗਲ ਸੀ। .

ਕਈ ਹੋਰ ਚੀਜ਼ਾ ਵਾਂਗ ਹੀਰੇ ਪੁਰ ਵੀ ਉਸਦਾ ਅਧਿਕਾਰ ਨਹੀਂ ਰਿਹਾ। ਉਸਨੂੰ ਕੀ ਪਤਾ ਸੀ, ਕਿ ਜਿਸ ਹੀਰੇ ਬਾਰੇ ਉਹ ਪੁਛ ਰਿਹਾ ਹੈ, ਉਹ ਸਤ ਸਮੁੰਦਰੋਂ ਪਾਰ ਪੁਚਾ ਦਿਤਾ ਗਿਆ ਹੈ, ਤੇ ਹੁਣ ਉਸਨੂੰ ਕੋਈ ਤਾਕਤ ਮੋੜਕੇ ਹਿੰਦੁਸਤਾਨ ਨਹੀਂ ਲਿਆ ਸਕਦੀ।

ਇਸੇ ਮਹੀਨੇ ਲਾਰਡ ਡਲਹੌਜ਼ੀ ਲਾਹੌਰ ਆਇਆ। ਡ: ਲਾਗਨ ਤੇ ਮਹਾਰਾਜਾ ਦਲੀਪ ਸਿੰਘ ਨਾਲ ਉਸ ਦੀ ਮੁਲਾਕਾਤ ਹੋਈ। ਡਾਕਟਰ ਦੇ ਸਿਖਾਏ ਹੋਏ ਦਲੀਪਸਿੰਘ ਨੇ ਕਿਹਾ "ਮੈਨੂੰ ਜਨਾਬ ਦੇ ਦਰਸ਼ਨ ਕਰਕੇ ਬੜੀ ਖੁਸ਼ੀ ਹੋਈ ਹੈ।†ਲਾਰਡ ਡਲਹੌਜ਼ੀ ਇਹ ਸੁਣ ਬੜਾ ਖ਼ੁਸ਼ ਹੋਇਆ; ਤੇ ਬਾਲਕ ਦੀ ਪਿਠ ਪੁਰ ਹਥ ਫੇਰਿਆ। ਮਾਨੋ ਦਿਲ ਵਿਚ ਕਹਿ ਰਿਹਾ ਹੋਵੇ, "ਚੜ ਜਾ ਬਚਾ ਸੂਲੀ ਤੇ – ਰਾਮ ਭਲੀ ਕਰੇਗਾ।"

ਅਖੀਰ ਡਾਕਟਰ ਨੇ ਦਲੀਪ ਸਿੰਘ ਨੂੰ ਪੰਜਾਬ ਛਡਣ ਲਈ ਤਿਆਰ ਕਰ ਹੀ ਲਿਆ, ਪਰ ਉਸ ਨੂੰ ਇਹ ਨਾ ਦਸਿਆ ਕਿ ਅਸੀ ਕਿਧਰ ਜਾ ਰਹੇ ਹਾਂ।

ਬਾਲਕ ਦਲੀਪ ਨੂੰ ਕੀ ਪਤਾ ਸੀ, ਕਿ ਉਹ ਸਦਾ ਲਈ ਆਪਣੀ ਜਨਮ ਭੂਮੀ ਤੋਂ ਅਲਹਿਦਾ ਕੀਤਾ ਜਾ ਰਿਹਾ ਹੈ ਤੇ ਮੁੜਕੇ ਲਖ ਤਰਲੇ ਕਢਣ ਪੁਰ ਵੀ ਉਸ ਨੂੰ ਕਿਸੇ ਪੰਜਾਬ ਦੀ ਧਰਤੀ ਤੇ ਪੈਰ ਨਹੀਂ ਰਖਣ ਦੇਣਾ।

### ਦਲੀਪ ਸਿੰਘ ਫਤਹਿ ਗੜ੍ਹ ਦੇ ਕਿਲ੍ਹੇ ਵਿਚ

ਆਖਰ ਉਹ ਬਦਕਿਸਮਤ ਘੜੀ ਆ ਪੁਜੀ – ਜਦ ਦਲੀਪ ਸਿੰਘ ਨੇ ਆਪਣੇ ਭਤੀਜੇ ਸਹਿਦੇਵ ਸਿੰਘ (ਸਹਿਜ਼ਾਦਾ ਮ: ਸ਼ੇਰ ਸਿੰਘ) ਤੇ ਉਸਦੀ

---

†I am very happy to meet you my Lord !

†ਮਾਤਾ ਨੂੰ ੨੧ ਦਸੰਬਰ ੧੮੪੯ ਈ: ਸਵੇਰ ਦੇ ਛੇ ਵਜੇ ਦੇ ਕਰੀਬ ਨਾਲ ਲੈ ਲਾਹੌਰ ਸਦਾ ਲਈ ਤਿਆਗ ਦਿਤਾ। ੧੮੫੦ ਈ: ਦੇ ਆਰੰਭ ਵਿਚ ਇਹ ਬੇ-ਵਤਨ ਕਾਫਲਾ ਫਤਹਿ ਗੜ੍ਹ ਜਾ ਪੁਜਾ। ਸ਼ੁਰੂ ਸ਼ੁਰੂ ਵਿਚ ਦਲੀਪ ਸਿੰਘ ਦੇ ਰਹਿਣ ਲਈ ਗੰਗਾ ਦੇ ਕਿਨਾਰੇ ਦਾ ਇਕ ਬੰਗਲਾ ਨੀਯਤ ਕੀਤਾ ਗਿਆ, ਪਰ ਮਗਰੋਂ ਸ਼ਾਇਦ ਉਸ ਥਾਂ ਵਿਚ ਵੀ ਕੰਪਨੀ ਨੂੰ ਕੋਈ ਖ਼ਤਰਾ ਜਾਪਿਆ, ਤਾਂ ਫਤਹਿ ਗੜ੍ਹ ਦੇ ਕਿਲ੍ਹੇ ਵਿਚ ਇਹਨਾਂ ਲਈ ਮਕਾਨ ਬਣਵਾਇਆ ਗਿਆ। ਲਾਹੌਰ ਦੇ ਸ਼ਾਹੀ ਮਹੱਲਾਂ ਵਿਚ ਬੜੇ ਠਾਠ ਬਾਠ ਨਾਲ ਰਹਿਣ ਵਾਲੇ ਮਹਾਰਾਜੇ ਨੂੰ ਫਤਹਿ ਗੜ੍ਹ ਦੇ ਕਿਲ੍ਹੇ ਵਿਚ ਆਮ ਕੈਦੀਆਂ ਵਾਂਗ ਰਹਿਣਾ ਪੈਂਦਾ। ਉਸਦੀ ਰਿਹਾਇਸ਼ ਪੁਰ ਹਰ ਵਕਤ ਪਹਿਰਾ ਰਹਿੰਦਾ, ਤੇ ਜਦੋਂ ਉਹ ਬਾਹਿਰ ਨਿਕਲਦਾ, ਸਦਾ ਇਕ ਹਵਾਲਦਾਰ

---

† ਮ: ਸ਼ੇਰ ਸਿੰਘ ਦੀ ਇਸ ਰਾਣੀ ਦਾ ਨਾ ਰਾਣੀ ਦੁਕਨੂੰ ਸੀ। ਇਹ ਕਾਂਗੜੇ ਦੇ ਇਕ ਰਾਜ ਪੂਤ ਦੀ ਲੜਕੀ ਸੀ। ਬੜੀ ਖ਼ੂਬ ਸੂਰਤ ਤੇ ਭਰ ਜਵਾਨ। ਮ: ਸ਼ੇਰ ਸਿੰਘ ਦੇ ਕਤਲ ਹੋਣ ਸਮੇਂ ਇਹ ਮਸਾਂ ਪੰਦਰਾਂ ਸੋਲਾਂ ਸਾਲ ਦੀ ਉਮਰ ਦੀ ਸੀ। ਪਤੀ ਦਾ ਸਿਰੋਂ ਸਾਇਆ ਉਠ ਜਾਣ ਦੇ ਬਾਵਜੂਦ ਉਸਦਾ ਹੁਸਨ ਠਾਠਾ ਮਾਰ ਰਿਹਾ ਸੀ। ਦੁਕਨੂੰ ਰਾਣੀ ਨੂੰ ਵੇਖਦਿਆਂ ਭੁਖ ਲਥਦੀ ਸੀ। ਹੈਨਰੀ ਲਾਰੰਸ ਦੀ ਖਾਹਿਸ਼ ਸੀ, ਕਿ ਇਸ ਨੂੰ ਮਹਾਰਾਜਾ ਦਲੀਪ ਸਿੰਘ ਦੀ ਸੋਸਾਇਟੀ ਵਿਚ ਰਖਿਆ ਜਾਵੇ ਤਾਂ ਸ਼ਾਇਦ ਦੋਹਾਂ ਦਾ ਆਪੋ ਵਿਚ ਪਿਆਰ ਹੋ ਜਾਣ ਤੇ ਮਹਾਰਾਜਾ ਆਪਣੀ ਭਰਜਾਈ ਨਾਲ ਚਾਦਰ ਪਾ ਲਵੇ। ਪਰ ਹੋਣੀ ਨੂੰ ਇਸ ਤਰ੍ਹਾਂ ਮਨਜ਼ੂਰ ਨਹੀਂ ਸੀ। ਇਕ ਤਾਂ ਦਲੀਪ ਸਿੰਘ ਬਿਲਕੁਲ ਨਾਬਾਲਗ ਸੀ, ਦੂਜੇ ਰਾਣੀ ਦੁਕਨੂੰ ਨੂੰ ਆਪਣੇ ਪਤੀ ਦੀ ਜਵਾਨ ਮੌਤ ਦਾ ਗ਼ਮ ਖਾ ਰਿਹਾ ਸੀ। ਤੇ ਤੀਜੇ ਉਸਦੇ ਦਿਲ ਵਿਚ ਹਾਲੀਂ ਵੀ ਆਪਣੇ ਪੁਤਰ ਸਹਿਦੇਵ ਸਿੰਘ ਦੇ ਜਵਾਨ ਹੋ ਕੇ ਤਖ਼ਤ ਸੰਭਾਲ ਲੈਣ ਦੀ ਆਸ ਸੀ। ਏਥਾ ਬੰਬ ਦਾ ਗੋਲਾ ਅਪਰੈਲ ੧੮੫੦ ਵਿਚ ਲਾਰਡ ਡਲਹੌਜ਼ੀ ਨੇ ਸੁਟਿਆ—"ਮੈਂ ਨਹੀਂ ਚਾਹੁੰਦਾ ਕਿ ਅਸੀ ਦਲੀਪ ਸਿੰਘ ਤੇ ਸਿਖਾਂ ਵਿਚ ਅਗੋਂ ਤੋਂ ਕੋਈ ਸਬੰਧ ਕਾਇਮ ਰਹਿਣ ਦਈਏ। ਨਾ ਤਾਂ ਉਹ ਸਿਖਾਂ ਨਾਲ ਮੇਲ ਜੋਲ ਰਖ ਸਕੇ ਤੇ ਨਾ ਹੀ ਸਿਖ ਘਰਾਣੇ ਵਿਚ ਸ਼ਾਦੀ—।" ਬਸ ਇਸ ਪਿਛੋਂ ਦੋਹਾਂ ਦੇ ਸਬੰਧ ਪਿਆਰ ਵਿਚ ਬਦਲ ਜਾਣੇ ਬਿਲਕੁਲ ਨਾ-ਮੁਮਕਨ ਗਲ ਸੀ।

ਉਸ ਨਾਲ ਹੁੰਦਾ।

ਇਥੇ ਸਹਿਦੇਵ ਸਿੰਘ ਤੇ ਦਲੀਪ ਸਿੰਘ ਦੋਹਾਂ ਲਈ ਫਾਰਸੀ ਤੇ ਅੰਗਰੇਜ਼ੀ ਵਿਦਿਆ ਦਾ ਪ੍ਰਬੰਧ ਕੀਤਾ ਗਿਆ। ਦਲੀਪ ਸਿੰਘ ਦੀ ਉਮਰ ਦੇ ਕਈ ਅੰਗਰੇਜ਼ ਮੁੰਡੇ ਉਸ ਨਾਲ ਇਕਠਿਆਂ ਪੜ੍ਹਨ ਤੇ ਸ਼ਿਕਾਰ ਆਦਿ ਖੇਡਣ ਲਈ ਰਖੇ ਗਏ। ਦਲੀਪ ਸਿੰਘ ਤੇ ਸ਼ਹਿਦੇਵ ਸਿੰਘ ਦੋਵੇਂ ਸੋਹਣੇ ਪੰਜਾਬੀ ਸਿਖੀ ਪਹਿਰਾਵੇ ਵਿਚ ਰਹਿੰਦੇ ਸਨ, ਪਰ ਕੁਝ ਚਿਰ ਪਿਛੋਂ ਦਲੀਪ ਸਿੰਘ ਚੋਵੀ ਘੰਟੇ ਦੀ ਪਛਮੀ ਸਭਜਤਾ ਤੇ ਰਹਿਣੀ ਬਹਿਣੀ ਵਿਚ ਰਹਿਣ ਕਾਰਣ ਆਪਣੇ ਆਪ ਨੂੰ ਕੁਝ ਅਜੀਬ ਜਿਹਾ ਮਹਿਸੂਸ ਕਰਨ ਲਗ ਪਿਆ ਉਸਨੂੰ ਆਪਣੇ ਮਤਲਬ ਦੀ ਵਿਦਜਾ ਦਿਤੀ ਜਾਣੀ ਸ਼ੁਰੂ ਹੋ ਗਈ, ਤਾ ਜੋ ਅਗੋਂ ਉਹ ਕੋਈ ਮੁਸੀਬਤ ਨ ਖੜੀ ਕਰ ਸਕੇ।

ਪਾਠਕ ਪਿਛੇ ਪੜ੍ਹ ਆਏ ਹਨ, ਕਿ ਮਹਾਰਾਜਾ ਦਲੀਪ ਸਿੰਘ ਦੀ ਮੰਗਣੀ ਸਰਦਾਰ ਚਤਰ ਸਿੰਘ ਹਜ਼ਾਰੇ ਦੇ ਗਵਰਨਰ ਦੀ ਪੁਤ੍ਰੀ ਤੇ ਰਾਜਾ ਸ਼ੇਰ ਸਿੰਘ ਦੀ ਭੈਣ ਨਾਲ ਹੋਈ ਹੋਈ ਸੀ। ਸ: ਚਤਰ ਸਿੰਘ ਨੇ ਕਈ ਵਾਰ ਛੇਤੀ ਸ਼ਾਦੀ ਕਰ ਦੇਣ ਦਾ ਯਤਨ ਕੀਤਾ, ਪਰ ਅੰਗਰੇਜ਼ ਰੈਜ਼ੀਡੈਂਟ ਤੇ ਹੋਰ ਅਫਸਰਾਂ ਨੇ ਸਦਾ ਰੁਕਾਵਟ ਪਾਈ, ਜਿਸ ਕਰਕੇ ਸ: ਚਤਰ ਸਿੰਘ ਦਾ ਦਿਲ ਟੁਟ ਗਿਆ। ਇਸ ਸਮੇਂ ਸ: ਚਤਰ ਸਿੰਘ ਤੇ ਰਾਜਾ ਸ਼ੇਰ ਸਿੰਘ ਦੋਵੇਂ ਵਤਨ ਤੋਂ ਹਜ਼ਾਰਾਂ ਮੀਲ ਦੂਰ ਗੁਮਨਾਮੀ ਦੀ ਹਾਲਤ ਵਿਚ ਨਜ਼ਰਬੰਦ ਸਨ। ਡਾਕਟਰ ਲਾਗਨ ਨੇ ਦਲੀਪ ਸਿੰਘ ਨੂੰ ਟੋਹਣ ਵਾਸਤੇ ਇਕ ਦਿਨ ਕਿਹਾ, "ਅਟਾਰੀ ਦੇ ਸ: ਚਤਰ ਸਿੰਘ ਦੀ ਸਪੁਤ੍ਰੀ ਨਾਲ ਮਹਾਰਾਜ ਸ਼ਾਦੀ ਕਰਨਾ ਚਾਹੁਣਗੇ?" ਦਲੀਪ ਸਿੰਘ ਪੁਰ ਆਪਣੀ ਸੋਸਾਇਟੀ ਦਾ ਕਾਫੀ ਪ੍ਰਭਾਵ ਪੈ ਰਿਹਾ ਸੀ। "ਨਹੀਂ, ਬਿਲਕੁਲ ਨਹੀਂ" ਦਲੀਪ ਸਿੰਘ ਨੇ ਉਤਰ ਦਿਤਾ। ਲਾਗਨ ਖੁਸ਼ ਹੋ ਗਿਆ। ਫਿਰ ਉਸਨੇ ਕੁਰਗ ਦੀ ਰਾਜ ਪੁਤਰੀ ਜਿਸਦੀ ਉਮਰ ਅਠ ਸਾਲ ਦੀ ਸੀ, ਬਾਰੇ ਮਹਾਰਾਜੇ ਨੂੰ ਪੁਛਿਆ। ਪਰ ਦਲੀਪ ਸਿੰਘ ਨੇ ਫਿਰ ਵੀ ਇਨਕਾਰ ਕਰ ਦਿਤਾ।

### ਮਾਂ ਤੋਂ ਨਫਰਤ

ਡਲਹੌਜ਼ੀ ਤੇ ਹੋਰ ਅੰਗਰੇਜ਼ ਕਮਚਾਰੀਆਂ ਦੀ ਪੂਰੀ ਕੋਸ਼ਸ਼ ਸੀ, ਕਿ ਆਪਣੇ ਧਰਮ ਨਾਲ ਨਫ਼ਰਤ ਪੈਦਾ ਹੋ ਜਾਣ ਦੇ ਨਾਲ ਹੀ ਦਲੀਪ ਸਿੰਘ ਦੇ ਦਿਲ ਵਿਚ ਆਪਣੀ ਮਾਂ ਤੋਂ ਵੀ ਨਫ਼ਰਤ ਪੈਦਾ ਕੀਤੀ ਜਾਵੇ – ਉਸਨੂੰ ਅਹਿਸਾਸ ਕਰਾ ਦਿਤਾ ਜਾਵੇ ਕਿ ਉਸਦੇ ਰਾਜ ਦੀ ਜ਼ਬਤੀ ਦੀ ਬਹੁਤੀ ਜ਼ਿਮੇਵਾਰ ਮਹਾਰਾਣੀ ਜਿੰਦਾਂ ਹੈ। ਸਹਿਦੇਵ ਸਿੰਘ ਪੁਰ ਈਸਾਈ ਮਤ ਦਾ ਇਨਾਂ ਅਸਰ ਨਹੀਂ ਸੀ ਪੈ ਰਿਹਾ, ਕਿਉਂਕਿ ਉਸਦੀ ਮਾਤਾ ਦਾ ਹਥ ਉਸ ਦੇ ਸਿਰ ਪੁਰ ਸੀ। ਸਹਿਦੇਵ ਸਿੰਘ ਦੀ ਮਾਤਾ ਨੂੰ, ਦਲੀਪ ਸਿੰਘ ਨੂੰ ਮਿਲਣ ਦੀ ਖੁਲ ਨਹੀਂ ਸੀ,ਇਸ ਲਈ ਉਹ ਅਪਣਾ ਪ੍ਰਭਾਵ ਉਸ ਪੁਰ ਨਾ ਪਾ ਸਕੀ। ਦਲੀਪ ਸਿੰਘ ਬਾਰੇ ਉਸ ਨੂੰ ਯਕੀਨ ਹੋਈ ਜਾ ਰਿਹਾ ਸੀ, ਕਿ ਉਸ ਨੇ ਆਪਣਾ ਧਰਮ ਤਿਆਗ ਕੇ ਵਲਾਇਤ ਚਲੇ ਜਾਣਾ ਹੈ। ਇਨੀਂ ਦਿਨੀਂ ਲਾਰਡ ਡਲਹੌਜ਼ੀ ਨੂੰ ਰਪੋਟ ਪੁਜੀ, ਕਿ ਮਹਾਰਾਜਾ ਸ਼ੇਰ ਸਿੰਘ ਦੀ ਰਾਣੀ ਇਹ ਖ਼ਿਆਲ ਕਰੀ ਬੈਠੀ ਹੈ, ਕਿ ਦਲੀਪ ਸਿੰਘ ਦੇ ਈਸਾਈ ਬਣ ਕੇ ਇੰਗਲੈਂਡ ਚਲੇ ਜਾਣ ਪਿਛੋਂ ਉਸਦਾ ਪੁਤ੍ਰ ਸਹਿਦੇਵ ਸਿੰਘ ਤਖਤ ਤੇ ਬੈਠੇਗਾ, ਤੇ ਉਹ ਪੰਜਾਬ ਦੀ ਰਾਜ ਮਾਤਾ ਹੋਵੇਗੀ।

ਲਾਰਡ ਡਲਹੌਜ਼ੀ ਨੇ ੨੩ ਜੁਲਾਈ ੧੮੫੧ ਨੂੰ ਸ਼ਿਮਲੇ ਤੋਂ ਡਾਕਟਰ ਲਾਗਨ ਵਲ ਚਿਠੀ ਲਿਖੀ – "ਤੁਸੀ ਸ਼ੇਰ ਸਿੰਘ ਦੀ ਰਾਣੀ ਨੂੰ ਇਹ ਯਕੀਨ ਕਰਾ ਦਿਓ, ਕਿ ਪੰਜਾਬ ਸਦਾ ਲਈ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਚੁਕਾ ਹੈ। ਇਸ ਲਈ ਉਹ ਪੰਜਾਬ ਦੇ ਰਾਜ ਦੇ ਸੁਪਨਿਆਂ ਨੂੰ ਮਨੋਂ ਕਢ ਦੇਵੇ, ਵਰਨਾ ਉਸਨੂੰ ਰਾਜ ਧਰੋਹੀ ਸਮਝਿਆ ਜਾਵੇਗਾ।" ਇਹ ਚਿਠੀ ਲੇਡੀ ਲਾਗਨ ਨੇ ਰਾਣੀ ਨੂੰ ਆ ਸੁਣਾਈ।

### ਪਛਮੀ ਵਿਦਿਆ ਤੇ ਸਭ੍ਯਤਾ ਦਾ ਅਸਰ

ਰਾਣੀ ਚਾਹੁੰਦੀ ਸੀ ਕਿ ਉਸਨੂੰ ਦਲੀਪ ਸਿੰਘ ਕਦੀ ਕਦੀ ਮਿਲਦਾ ਰਿਹਾ ਕਰੇ,ਤਾਂਜੋ ਉਹ ਉਸਨੂੰ ਆਪਣਾਧਰਮ ਤਿਆਗਣ ਤੋਂ ਰੋਕ ਸਕੇ।ਉਸਨੇ ਇਕ

ਵਾਰ ਲੇਡੀ ਲਾਗਨ ਨੂੰ ਬਿਨੇ ਕੀਤੀ ਕਿ ਦਲੀਪ ਸਿੰਘ ਉਸਨੂੰ ਮਿਲਾਇਆ ਜਾਵੇ। ਚੁਨਾਂਚਿ ਉਸੇ ਦਿਨ ਦਲੀਪ ਸਿੰਘ ਨੂੰ ਨਾਲ ਲੈਕੇ ਲੇਡੀ ਲਾਗਨ ਰਾਣੀ ਦੇ ਘਰ ਆ ਗਈ। ਰਾਣੀ ਨੇ ਪਤਾ ਕਰਨਾ ਚਾਹਿਆ ਕਿ ਦਲੀਪ ਸਿੰਘ ਦੇ ਦਿਲ ਤੇ ਪਛਮੀ ਵਿਦਿਆ ਨੇ ਕਿਨਾ ਕੁ ਅਸਰ ਕੀਤਾ ਹੈ। ਉਸਨੇ ਦੋਹਾਂ ਲਈ ਸ਼ਰਬਤ ਤਿਆਰ ਕੀਤਾ, ਪਰ ਜਾਣਕੇ ਇਕੋ ਗਲਾਸ ਦਲੀਪ ਸਿੰਘ ਅਗੇ ਰਖ ਦਿਤਾ। ਦਲੀਪ ਸਿੰਘ ਨੇ ਉਹ ਗਲਾਸ ਲੇਡੀ ਲਾਗਨ ਨੂੰ ਦੇ ਦਿਤਾ। ਲੇਡੀ ਲਾਗਨ ਨੇ ਇਸ ਖਿਆਲ ਤੇ ਕਿ ਦੂਜਾ ਗਲਾਸ ਆ ਜਾਵੇਗਾ, ਅਧਾ ਕੁ ਸ਼ਰਬਤ ਪੀ ਲਿਆ। ਇਸ ਪਿਛੋਂ ਉਸੇ ਗਲਾਸ ਵਿਚ ਰਾਣੀ ਨੇ ਹੋਰ ਸ਼ਰਬਤ ਪਾਕੇ ਦਲੀਪ ਸਿੰਘ ਅਗੇ ਗਲਾਸ ਕਰ ਦਿਤਾ। ਲੇਡੀ ਲਾਗਨ ਦੇ ਮਨ੍ਹਾਂ ਕਰਨ ਦੇ ਬਾਵਜੂਦ ਦਲੀਪ ਸਿੰਘ ਨੇ ਉਹ ਸ਼ਰਬਤ ਪੀ ਲਿਆ। ਬਸ ਇਸੇ ਇਕ ਗਲ ਤੋਂ ਰਾਣੀ ਨੇ ਸਮਝ ਲਿਆ ਕਿ ਦਲੀਪ ਸਿੰਘ ਨ ਹੀ ਤਾਂ ਸਿਖ ਰਹੇਗਾ ਤੇ ਨ ਹੀ ਪੰਜਾਬੀ।

ਇਸ ਵਿਚ ਬਾਲਕ ਦਲੀਪ ਸਿੰਘ ਦਾ ਕੀ ਕਸੂਰ ਸੀ ? ਜਾਣ ਬੁਝਕੇ ਉਸਦੀ ਸੁਸਾਇਟੀ ਤੇ ਹਾਲਾਤ ਐਸੇ ਪੈਦਾ ਕੀਤੇ ਗਏ ਸਨ, ਕਿ ਉਸਨੂੰ ਸਿਖ ਧਰਮ ਨਾਲ ਹੀ ਨਫਰਤ ਹੋ ਜਾਵੇ। ਦਲੀਪ ਸਿੰਘ ਨੂੰ ਆਪਣੇ ਲੰਮੇ ਲੰਮੇ ਕੇਸਾਂ ਤੋਂ ਸਚ ਮੁਚ ਨਫਰਤ ਹੋ ਗਈ ਤੇ ਉਸਨੂੰ ਬਾਕੀ ਬਚਿਆਂ ਵਾਂਗ ਛੋਟੇ ਛੋਟੇ ਵਾਲ ਚੰਗੇ ਲਗਣ ਲਗ ਪਏ । ਉਸਨੇ ਲੰਮੇ ਕੇਸ ਕਟਾ ਕੇ ਤੋਹਫੇ ਦੇ ਤੌਰ ਤੇ ਲੇਡੀ ਲਾਗਨ ਨੂੰ ਭੇਟ ਕਰ ਦਿਤੇ।

ਤੀਰਥ ਯਾਤਰਾ

ਦਸੰਬਰ ੧੮੫੧ ਵਿਚ ਲਾਰਡ ਡਲਹੌਜ਼ੀ ਫਤਹਿ ਗੜ੍ਹ ਆਕੇ ਦਲੀਪ ਸਿੰਘ ਨੂੰ ਮਿਲਿਆ। ਸੰਨ੧੮੫੨ਵਿਚ ਦਲੀਪਸਿੰਘ ਨੇ ਹਿੰਦੁਸਤਾਨ ਦੇ ਵਡੇ ਵਡੇ ਸ਼ਹਿਰਾਂ ਦੀ ਸੈਰ ਦੀ ਇਛਾ ਪ੍ਰਗਟ ਕੀਤੀ। ਚੁਨਾਂਚਿ ਦਲੀਪ ਸਿੰਘ

ਡਾਕਟਰ ਲਾਗਨ, ਉਸਦੀ ਵਹੁਟੀ – ਸਹਿਦੇਵ ਸਿੰਘ ਤੇ ਕੁਝ ਨੌਕਰ ਚਾਕਰ ਇਸ ਯਾਤਰਾ ਲਈ ਰਵਾਨਾ ਹੋ ਗਏ। ਸ਼ੇਰ ਸਿੰਘ ਦੀ ਰਾਣੀ ਓਹਨੀਂ ਦਿਨੀਂ ਆਪਣੇ ਵਤਨ ਚਲੀ ਗਈ ਸੀ। ਰਾਹ ਵਿਚ ਜਿਥੇ ਵੀ ਸਿਖਾਂ ਨੂੰ ਦਲੀਪ ਸਿੰਘ ਦੀ ਆਮਦ ਦਾ ਪਤਾ ਲਗਦਾ, ਉਥੇ ਹੀ ਇਕ ਮੇਲਾ ਜਿਹਾ ਲਗ ਜਾਂਦਾ। ਦਿਲੀ, ਮੇਰਠ, ਰੁੜਕੀ, ਤੇ ਆਗਰੇ ਆਦਿ ਦੀ ਰਜਕੇ ਸੈਰ ਕੀਤੀ ਗਈ। ਇਸ ਪਿਛੋਂ ਦਲੀਪ ਸਿੰਘ ਨੇ ਹਰਦਵਾਰ ਵੇਖਣ ਦੀ ਖ਼ਾਹਿਸ਼ ਪ੍ਰਗਟ ਕੀਤੀ। ਪਰ ਹਕੂਮਤ ਖੁਲ੍ਹੀ ਤਰ੍ਹਾਂ ਹਰਦਵਾਰ ਵਿਖਾਣ ਲਈ ਤਿਆਰ ਨਹੀਂ ਸੀ। ਇਸ ਲਈ ਨੌਕਰਾਂ ਚਾਕਰਾਂ ਨੂੰ ਵਖਰੇ ਕਰ ਦਿਤਾ ਗਿਆ, ਤੇ ਇਕਲਿਆਂ ਦਲੀਪ ਸਿੰਘ ਨੂੰ ਹਾਥੀ ਤੇ ਸਵਾਰ ਕਰਾ ਕੇ ਹਰਕੀ ਪਹੁੜੀ ਪਾਸ ਪੁਚਾ ਦਿਤਾ। ਉਹਨੀਂ ਦਿਨੀਂ ਬਹੁਤ ਸਾਰੇ ਪੰਜਾਬੀ ਹਰਦਵਾਰ ਆਏ ਹੋਏ ਸਨ, ਇਸ ਲਈ ਉਹਨਾਂ ਨੂੰ ਛੇਤੀ ਹੀ ਪਤਾ ਲਗ ਗਿਆ ਕਿ ਇਹ ਇਸ ਹਾਥੀ ਪੁਰ ਅਭਾਗੇ ਦਲੀਪ ਸਿੰਘ ਬਿਨਾਂ ਹੋਰ ਕੋਈ ਨਹੀਂ ਹੋ ਸਕਦਾ। ਉਹਨਾਂ ਲੋਕਾਂ ਨੇ ਦਲੀਪ ਸਿੰਘ ਨੂੰ ਮਿਲ ਕੇ ਬੜੀ ਖੁਸ਼ੀ ਪ੍ਰਗਟ ਕੀਤੀ। ਦਲੀਪ ਸਿੰਘ ਤੋਂ ਉਸਦੇ ਮੌਜੂਦਾ ਹਾਲਾਤ ਪੁਛੇ, ਤੇ ਆਪ ਪੰਜਾਬ ਦੇ ਹਾਲ ਦਸੇ। ਇਹ ਜਮਘਟਾ ਪਲ ਪਲ ਵਧੀ ਜਾ ਰਿਹਾ ਸੀ ਪਰ ਡਾਕਟਰ ਲਾਗਨ ਨੇ ਬੜੀ ਮੁਸ਼ਕਲ ਨਾਲ ਕਾਬੂ ਪਾਕੇ ਦਲੀਪ ਸਿੰਘ ਨੂੰ ਆਪਣੇ ਡੇਰੇ ਪੁਚਾਇਆ। ਅਗੋਂ ਲਈ ਅੰਗਰੇਜ਼ ਕਰਮਚਾਰੀਆਂ ਨੇ ਕੰਨੀ ਹਥ ਲਾਇਆ ਕਿ ਦਲੀਪ ਸਿੰਘ ਨੂੰ ਇਨੀ ਖੁਲ੍ਹੀ ਥਾਂ ਨਹੀਂ ਲਿਜਾਣਾ।

ਬਾਲਕ ਦਲੀਪ ਸਿੰਘ ਪੁਰ ਸੋਸਾਇਟੀ ਤੇ ਡਾਕਟਰ ਦੀ ਤਾਲੀਮ ਨੇ ਪੂਰਾ ਪੂਰਾ ਅਸਰ ਕੀਤਾ। ਜਿਸ ਲਈ ਉਹ ਆਪਣਾ ਧਰਮ ਤਿਆਗਣ ਲਈ ਤਤ ਪਰ ਹੋ ਗਿਆ।

ਇਕ ਵੇਲਾ ਸੀ ਜਦ ਦਲੀਪ ਸਿੰਘ ਪਾਸ ਰਾਜ, ਭਾਗ, ਤਖਤ ਤਾਜ ਆਦ ਸਭ ਕੁਝ ਸੀ, ਇਸ ਵੇਲੇ ਉਸ ਪਾਸੋਂ ਸਭ ਕੁਝ ਖੋਹ ਲਿਆ ਗਿਆ ਸੀ ਤੇ ਸਿਰਫ਼ ਸਿਖ ਧਰਮ--ਆਖ਼ਰੀ ਨਿਸ਼ਾਨੀ–ਉਸ ਪਾਸ ਬਾਕੀ ਸੀ, ਪਰ ਅਜ ਉਹ

ਇਸਨੂੰ ਵੀ ਤਿਆਗਣ ਲਈ ਤਿਆਰ ਹੋ ਗਿਆ। ਤਾਂ ਜੋ ਉਸ ਦੇ ਪਿਤਾ ਮ: ਰਣਜੀਤ ਸਿੰਘ ਦੀ ਕੋਈ ਵੀ ਨਿਸ਼ਾਨੀ ਉਸ ਪਾਸ ਬਾਕੀ ਨ ਰਹਿ ਸਕੇ।

ਦਲੀਪ ! ਤੈਨੂੰ ਕੀ ਪਤਾ ? ਤੇਰੇ ਇਸ ਇਰਾਦੇ ਦੀ ਖਬਰ ਨੇ ਤੇਰੀ ਮਾਤਾ ਮਹਾਰਾਣੀ ਜਿੰਦ ਕੌਰ ਦਾ ਚਿਨਾਰ ਦੇ ਕਿਲ੍ਹੇ ਵਿਚ ਕੀ ਹਾਲ ਕੀਤਾ ? ਉਹ ਆਪਣੇ ਸਿਰ ਦੇ ਵਾਲ ਪੁਟ ਪੁਟ ਕੇ ਤੇ ਆਪਣਾ ਸਿਰ ਬੰਦੀ-ਖ਼ਾਨੇ ਦੀ ਚਾਰ ਦੀਵਾਰੀ ਨਾਲ ਮਾਰ ਮਾਰ ਕੇ ਰਹਿ ਗਈ ਪਰ ਤੇਰੇ ਪਾਸ ਪਹੁੰਚ ਕੇ ਤੈਨੂੰ ਇਸ ਹਰਕਤੋਂ ਰੋਕਣ ਵਿਚ ਅਸਮਰਥ ਰਹੀ। ਉਫ ਕਿਨੀਂ ਦਰਦਨਾਕ ਅਵਸਥਾ ਸੀ ਸ਼ੇਰੇ ਪੰਜਾਬ ਦੀ ਰਾਣੀ ਦੀ, ਉਹ ਅਜ ਆਪਣੇ ਪੁਤਰ ਨਾਲ ਦੋ ਗਲਾਂ ਕਰਨ ਲਈ ਵੀ ਆਜ਼ਾਦ ਨਹੀਂ ਸੀ ।

ਸਿਖ ਮਤ ਦਾ ਤਿਆਗ

ਅਠ ਮਾਰਚ ੧੮੫੩ ਨੂੰ ਆਪਣੇ ਪਵਿਤਰ ਧਰਮ ਨੂੰ ਤਿਆਗ ਕੇ ਦਲੀਪ ਸਿੰਘ ਨੇ ਈਸਾਈ ਮਤ ਗ੍ਰਹਿਣ ਕਰ ਲਿਆ। ਅਜ ਦਲੀਪ ਸਿੰਘ ਅੰਗਰੇਜ਼ਾਂ ਦਾ ਪੂਰੀ ਤਰ੍ਹਾਂ ਗਲਾਮ ਬਣ ਗਿਆ ਸੀ । ਉਸਦੇ ਰਾਖਿਆਂ ਨੇ ਇਸ ਸਮੇਂ ਉਸਨੂੰ ਵਧਾਈ ਦਿਤੀ। ਅਜ ਲਾਰਡ ਡਲਹੌਜ਼ੀ ਤਾਂ ਫੁਲਿਆ ਨਹੀਂ ਸੀ ਸਮਾਂਦਾ। ਉਸ ਸਮੇਂ ਉਸਨੇ ਇਕ ਕੀਮਤੀ ਸੁਨਹਿਰੀ ਬਾਈਬਲ ਦੀ ਜਿਲਦ ਦਲੀਪ ਸਿੰਘ ਨੂੰ ਤੋਹਫੇ ਦੇ ਤੌਰ ਪੁਰ ਘਲੀ, ਜਿਸ ਤੇ ਲਿਖਿਆ ਸੀ –

"ਮਹਾਰਾਜਾ ਦਲੀਪ ਸਿੰਘ ਦੀ ਸੇਵਾ ਵਿਚ –

ਮਹਾਰਾਜੇ ਦੇ ਵਿਸ਼ਵਾਸ਼ੀ ਮਿਤ੍ਰ ਡਲਹੌਜ਼ੀ ਵਲੋਂ ਉਹ ਪਵਿਤਰ ਪੁਸਤਕ – ਜਿਸ ਨੂੰ ਪ੍ਰਮਾਤਮਾ ਦੀ ਕਿਰਪਾ ਨਾਲ ਮਹਾਰਾਜਾ ਸੰਸਾਰ ਦੀਆਂ ਸਾਰੀਆਂ ਬਾਦਸ਼ਾਹੀਆਂ ਤੋਂ ਵਧਕੇ ਸਮਝਣ ਲਗੇ ਹਨ – ਬੜੇ ਪਿਆਰ ਨਾਲ ਭੇਟਾ – ਪੰਜ ਅਪ੍ਰੈਲ ੧੮੫੪ – ।"

ਲਾਰਡ ਡਲਹੌਜ਼ੀ ਦੀ ਖ਼ਾਹਿਸ਼ ਅਨੁਸਾਰ ਦਲੀਪ ਸਿੰਘ ਨੇ ਰਾਜ ਤਿਆਗਿਆ,ਫਿਰ ਧਰਮ ਤਿਆਗਿਆ ਤੇ ਅਜ ਉਹ ਵਤਨ ਤਿਆਗਣ ਨੂੰ ਤਿਆਰ ਸੀ। ਦੁਨਾਂਢਿ ਡਲਹੌਜ਼ੀ – ਮਹਾਰਾਜੇ ਦੇ ਸਚੇ ਸ਼ੁਭਇੱਛਕ – ਨੇ ਦਲੀਪ ਸਿੰਘ ਨੂੰ ਇੰਗਲੈਂਡ ਜਾਣ ਤੋਂ ਪਹਿਲਾਂ ਪਿਆਰ ਪੱਤਰ ਲਿਖਿਆ:–

ਗਵਰਨਮੈਂਟ ਹਾਊਸ

੮ ਅਪ੍ਰੈਲ ੧੮੫੪

"ਮੇਰੇ ਪਿਆਰੇ ਮਹਾਰਾਜ!

"ਤੁਹਾਨੂੰ ਹਿੰਦੁਸਤਾਨ ਛਡਣ ਤੋਂ ਪਹਿਲਾਂ ਆਪਣੀ ਵਲੋਂ ਉਹ ਤੋਹਫਾ ਭੇਟ ਕਰਨਾ ਚਾਹੁੰਦਾ ਹਾਂ, ਜਿਹੜਾ ਅਗਲੇ ਸਾਲਾਂ ਵਿਚ ਤੁਹਾਨੂੰ ਮੇਰੀ ਯਾਦ ਕਰਾਂਦਾ ਰਹੇਗਾ।

"ਉਹਨਾਂ ਦਿਨਾਂ ਤੋਂ ਜਦੋਂ ਕਿ ਹਾਲਾਤ ਨੇ ਤੁਹਾਨੂੰ ਮੇਰੇ ਸਪੁਰਦ ਕੀਤਾ ਸੀ, ਮੈ ਤੁਹਾਨੂੰ ਆਪਣੇ ਪੁਤਰ ਸਮਾਨ ਸਮਝਦਾ ਰਿਹਾ ਹਾਂ। ਇਸ ਲਈ ਆਪਣੀ ਉਸ ਪੁਸਤਕ ਦੇ ਪਰਵਾਨ ਕਰਨ ਲਈ ਬਿਨੈ ਕਰਦਾ ਹਾਂ, ਜਿਹੜੀ ਮੈਂ ਆਪਣੇ ਪੁਤਰ ਨੂੰ ਭੇਟ ਦੇ ਤੌਰ ਤੇ ਦਿਤੀ ਹੁੰਦੀ, ਕਿਉਂਕਿ ਇਹ ਸਾਰੀਆਂ ਭੇਟਾਂ ਤੋਂ ਉਚੀ ਹੈ। ਇਸ ਦੁਨੀਆ ਵਿਚ ਜਾਂ ਆਉਣ ਵਾਲੀ ਦੁਨੀਆ ਵਿਚ ਇਹ ਭੇਟ ਤੁਹਾਡੇ ਸਾਰੇ ਸੁਖਾਂ ਦੀ ਕੁੰਜੀ ਹੋਵੇਗੀ।

"ਮੈਂ ਤੁਹਾਨੂੰ ਸ਼ੁਭ ਇੱਛਾਆਂ ਘਲਦਾ ਹਾਂ, ਤੇ ਬਿਨੈ ਕਰਦਾ ਹਾਂ, ਕਿ ਮੇਰੇ ਤੇ ਸਦਾ ਵਿਸ਼ਵਾਸ਼ ਕਰਨਾ।

ਤੁਹਾਡਾ ਸਚੇ ਦਿਲੋਂ

ਪਿਆਰਾ ਮਿੱਤਰ

'ਡਲਹੌਜ਼ੀ"

ਲਾਰਡ ਡਲਹੌਜ਼ੀ ਇਕੋ ਨਿਸ਼ਾਨੇ ਨਾਲ ਕਈ ਸ਼ਿਕਾਰ ਫੁੰਡਣਾ ਚਾਹੁੰਦਾ ਸੀ। ਉਸ ਨੇ ਡਾਕਟਰ ਲਾਗਨ ਨੂੰ ਲਿਖਿਆ, ਕਿ ਦਲੀਪ ਸਿੰਘ ਆਪਣੇ

ਨਾਲ ਸ਼ਹਿਦੇਵ ਸਿੰਘ ਨੂੰ ਲਿਜਾਣਾ ਚਾਹੇ, ਤਾਂ ਲੈਜਾ ਸਕਦਾ ਹੈ। ਪਰ ਸ਼ਹਿਦੇਵ ਸਿੰਘ ਦੀ ਮਾਤਾ ਕਿਸੇ ਹਾਲਤ ਵਿਚ ਵੀ ਆਪਣੇ ਪੁੱਤਰ ਨੂੰ ਧਰਮ ਤਿਆਗਣ ਲਈ ਪ੍ਰਦੇਸ ਨਹੀਂ ਸੀ ਭੇਜਣਾ ਚਾਹੁੰਦੀ – ਸੋ ਉਸਨੇ ਇਨਕਾਰ ਕਰ ਦਿਤਾ।*

ਦਲੀਪ ਸਿੰਘ ਫਤਹਿ ਗੜ੍ਹ ਤੋਂ ਰਵਾਨਾ ਹੋ ਕੇ ਲਖਨਊ ਤੇ ਕਾਂਸ਼ੀ ਤੋਂ ਹੁੰਦਾ ਹੋਇਆ ਕਲਕਤੇ ਪੁਜਿਆ। ਉਥੋਂ ੧੯ ਅਪ੍ਰੈਲ ੧੮੫੫ ਈ: ਨੂੰ ਲਾਰਡ ਡਲਹੌਜ਼ੀ ਨੇ ਦਲੀਪ ਸਿੰਘ ਨੂੰ ਇੰਗਲੈਂਡ ਦੇ ਜਹਾਜ਼ ਪੁਰ ਸਵਾਰ ਕਰਾਇਆ। ਉਸਦੇ ਨਿਜੀ ਨੌਕਰ ਜਹਾਜ਼ ਦੀ ਉਪਰਲੀ ਛਤ ਤੇ ਦਲੀਪ ਸਿੰਘ ਨੂੰ ਆਖਰੀ ਫਤਹਿ ਬੁਲਾ ਕੇ ਵਾਪਸ ਹੋ ਆਏ।

ਦਲੀਪ ਸਿੰਘ ਚਾਈਂ ਚਾਈਂ ਆਪਣਾ ਵਤਨ, ਆਪਣਾ ਧਰਮ, ਆਪਣੀ ਪਿਆਰੀ ਮਾਂ, ਤੇ ਆਪਣੇ ਹਮ ਵਤਨ ਵੀਰ ਛਡ ਰਿਹਾ ਸੀ। ਅੰਗਰੇਜ਼ ਕਰਮ ਚਾਰੀਆ ਦੀ ਕਿਰਪਾ ਨਾਲ ਉਸ ਦੇ ਦਿਲ ਵਿਚ ਆਪਣੀ ਮਾਂ ਤੇ ਧਰਮ ਨਾਲ ਹੀ ਨਿਰੀ ਨਫ਼ਰਤ ਨਹੀਂ ਸੀ ਪੈਦਾ ਹੋਗਈ,ਸਗੋਂ ਭਾਰਤ ਦੀ ਹਰ ਚੀਜ਼ ਉਸਨੂੰ ਅਜ ਔਖਿਆਂ ਕਰ ਰਹੀ ਸੀ। ਦਲੀਪ ਸਿੰਘ ਸਣੇ ਡਾਕਟਰ ਲਾਗਨ ਤੇ ਇਕ ਬ੍ਰਹਾਮਨ ਨੌਕਰ (ਜਿਸ ਨੇ ਦਲੀਪ ਸਿੰਘ ਦੇ ਨਾਲ ਹੀ ਹਿੰਦੂ ਮਤ ਤਿਆਗ ਕੇ ਈਸਾਈ ਮਤ ਗ੍ਰਹਿਣ ਕੀਤਾ ਸੀ।) ਦੇ ਹਿੰਦੁਸਤਾਨ ਦੀ ਧਰਤੀ ਨੂੰ ਛਡਕੇ ਇੰਗਲੈਂਡ ਰਵਾਨਾ ਹੋਗਿਆ।

---

*ਸਹਿਦੇਵ ਸਿੰਘ ਦੀ ਮਾਤਾ ਦੀ ਬਿਨੈ ਡਲਹੌਜ਼ੀ ਨੇ ਮੰਨ ਲਈ, ਪਰ ਉਸਦੇ ਦਿਲ ਵਿਚ ਰਾਣੀ ਖਾਰ ਵਾਂਗ ਖਟਕਣ ਲਗ ਪਈ। ਰਾਣੀ ਦੀ ਇੱਛਾ ਹਰਦਵਾਰ ਰਹਿਣ ਦੀ ਸੀ, ਪਰ ਹਰਦਵਾਰ ਦੀ ਥਾਂ ਉਸਨੂੰ ਸਣੇ ਆਪਣੇ ਪੁੱਤਰ ਦੇ ਬਨਾਰਸ ਵਿਚ ਨਜ਼ਰ ਬੰਦ ਕਰ ਦਿਤਾ ਗਿਆ। ਇਸ ਤੋਂ ਕੁਝ ਚਿਰ ਪਿਛੋਂ ਸਹਿਦੇਵ ਸਿੰਘ ਨੂੰ ਅਵਧ ਵਿਚ ਕੁਝ ਜ਼ਮੀਨ ਦੇ ਦਿਤੀ ਗਈ। ਇਥੇ ਹੀ ਸਹਿਦੇਵ ਸਿੰਘ ਦੇ ਇਕ ਪੁੱਤਰ ਹੋਇਆ: ਜਿਸ ਦਾ ਨਾਂ ਸੁਖਦੇਵ ਸਿੰਘ ਰਖਿਆ ਗਿਆ। ਅਗੋਂ ਸੁਖਦੇਵ ਸਿੰਘ ਦੇ ਕੋਈ ਸੰਤਾਨ ਨਾ ਹੋਈ ਤੇ ਉਸਦੀ ਮੌਤ ੧੯੧੮ ਵਿਚ ਹੋ ਗਈ।

# ਤੇਹਰਵਾਂ ਕਾਂਡ

## ਦੁਖੀ ਮਹਾਰਾਣੀ – ਜਿੰਦ ਕੌਰ

ਅਸੀ ਪਾਠਕਾਂ ਨੂੰ ਪਿਛੇ ਦਸ ਆਏ ਹਾਂ, ਕਿ ਮ: ਜਿੰਦ ਕੌਰ ਨੂੰ ਬਨਾਰਸ ਵਿਚ ਕੈਦ ਕਰ ਦਿਤਾ ਗਿਆ ਸੀ। ਉਥੇ ਉਸਨੇ ਮ: ਦਲੀਪ ਸਿੰਘ ਨੂੰ ਮਿਲਣ ਤੇ ਆਪਣਾ ਅਲਾਉਂਸ ਵਧਾਉਣ, ਅਰ ਜਵਾਹਿਰਾਤ ਆਦਿ ਕੀਮਤੀ ਚੀਜ਼ਾਂ ਦੀ ਵਾਪਸੀ ਲਈ ਬਤੇਰੀ ਦੌੜ ਭਜ ਕੀਤੀ, ਪਰ ਇਸਦਾ ਨਤੀਜਾ ਹੋਰ ਵੀ ਭੈੜਾ ਨਿਕਲਿਆ। ਬਨਾਰਸ ਦੇ ਬੰਦੀਖ਼ਾਨੇ ਨੂੰ ਵੀ ਇਤਨਾਂ ਮਜ਼ਬੂਤ ਨ ਸਮਝਕੇ ਚਿਨਾਰ ਦੇ ਕਿਲ੍ਹੇ ਵਿਚ ਮਹਾਰਾਣੀ ਨੂੰ ਘਲ ਦਿਤਾ ਗਿਆ।

ਚਿਨਾਰ ਦੇ ਕਿਲ੍ਹੇ ਬਾਰੇ ਆਮ ਲੋਕਾਂ ਦਾ ਖ਼ਿਆਲ ਹੈ ਕਿ ਇਥੇ ਇਕ

ਵਾਰ ਆਇਆ ਕੈਦੀ ਬਦੀ ਮੁੜ ਬਾਹਿਰ ਨਹੀਂ ਜਾ ਸਕਿਆ † ਮਹਾਰਾਣੀ ਡਰ ਗਈ। ਜੇ ਉਹ ਕਿਧਰੇ ਕਿਲ੍ਹੇ ਦੀ ਚਾਰ ਦੀਵਾਰੀ ਅੰਦਰ ਹੱਡੀਆਂ ਗੋਡੇ ਰਗੜਦੀ ਮਰ ਗਈ, ਤਾਂ ਪੁੱਤਰ ਮਿਲਣ ਦੀ ਆਸ ਉਸ ਨਾਲ ਹੀ ਕਬਰ ਵਿਚ ਸਦਾ ਲਈ ਦਬੀ ਜਾਵੇਗੀ, ਚੁਨਾਂਚਿ ਉਸਨੇ ਇਥੋਂ ਨਠ ਉਠਣ ਦੀ ਵਿਉਂਤ ਸੋਚੀ। ਮਹਾਰਾਣੀ ਅੰਗਰੇਜ਼ਾਂ ਦੇ ਸਲੂਕ ਤੋਂ ਡਾਢੀ ਨਿਰਾਸ ਹੋ ਗਈ ਸੀ, ਉਸ ਨੇ ਆਪਣੀਆਂ ਦਾਸੀਆਂ ਨਾਲ ਇਸ ਕਿਲ੍ਹਿਉਂ ਨਠ ਉਠਣ ਦਾ ਫੈਸਲਾ ਕੀਤਾ।

ਚੁਨਾਂਚਿ ੧੫ਅਪ੍ਰੈਲ ੧੮੪੯ਈ:ਨੂੰ ਸਵੇਰੇ ਰਬ ਦਾ ਨਾਂ ਲੈ ਮਹਾਰਾਣੀ ਪਹਿਲਾਂ ਸੋਚੀ ਮੁਹਿੰਮ ਮੁਤਾਬਕ ਉਠਕੇ ਤਿਆਰ ਹੋ ਗਈ। ਆਪਣੇ ਕਪੜੇ ਉਤਾਰ ਕੇ ਦਾਸੀ ਨੂੰ ਪੁਆਏ, ਤੇ ਉਸਦੇ ਆਪ ਪਾਕੇ ਗਾਗਰ ਸਿਰ ਪੁਰ ਚੁਕ ਕੇ ਮਹਾਰਾਣੀ ਦੇ ਇਸ਼ਨਾਨ ਲਈ ਪਾਣੀ ਲਿਆਣ ਦੇ ਪਜ ਨਾਲ ਬਹਿਰ ਵਲ ਤੁਰ ਪਈ। ਸੰਤਰੀ ਨੇ ਵੀ ਦਾਸੀ ਸਮਝ ਕੇ ਦਰਵਾਜ਼ਾ ਖੋਹਲਕੇ ਮਹਾਰਾਣੀ ਨੂੰ ਕਿਲ੍ਹੇ ਚੋਂ ਬਾਹਰ ਕਰਕੇ ਫਿਰ ਦੇਵ – ਜਿਡਾ ਮੋਟਾ ਤਾਲਾ ਜੜ ਦਿਤਾ।

ਚੰਗੀ ਸਵੇਰ ਹੋਣ ਤਕ ਮ: ਜਿੰਦਾਂ ਦੇ ਨਠ ਜਾਣ ਦਾ ਕਿਸੇ ਨੂੰ ਸ਼ਕ ਨ

---

†ਇਹ ਕਿਲ੍ਹਾ ਯੂ. ਪੀ. ਪਰਾਂਤ ਦੇ ਜ਼ਿਲਾ ਮਿਰਜ਼ਾ ਪੁਰ ਵਿਚ ਹੈ। ਗੰਗਾ ਦੇ ਕੰਢੇ ਤੇ ਲਾਲ ਪੱਥਰ ਦਾ ਬਣਿਆ ਹੋਇਆ ਹੈ, ਤੇ ਨਾਲ ਹੀ ਚੁਨਾਰ ਨਾਂ ਦਾ ਇਕ ਕਸਬਾ ਹੈ। ਬੜੀ ਪੁਰਾਣੀ ਇਮਾਰਤ ਹੈ। ਹਿੰਦੂ ਰਾਜਿਆਂ ਦੇ ਸਮੇਂ ਇਸਨੂੰ ਬਣਾਇਆ ਗਿਆਸੀ। ਤੇ ਇਥੇ ਬਿਕ੍ਰਮਾ ਦਤ ਦੇ ਭਰਾ ਭਰਥਰੀ ਨੇ ਵਡਾ ਤਪ ਕੀਤਾ ਸੀ। ਸੰਨ ੧੮੧੮ ਤੋਂ ਪਿਛੋਂ ਪੂਰੇ ੭੨ ਸਾਲ ਤਕ ਇਹ ਕਿਲ੍ਹਾ ਹਿੰਦੁਸਤਾਨ ਭਰ ਦੇ ਸ਼ਾਹੀ ਕੈਦੀਆਂ ਦਾ ਬੰਦੀ ਖ਼ਾਨਾ ਬਣਿਆ ਰਿਹਾ। ਇਸ ਚੋਂ ਨਸਣ ਵਿਚ ਕੋਈ ਵਿਰਲਾ ਹੀ ਕੈਦੀ ਕਾਮਯਾਬ ਹੋਇਆ ਹੋਵੇਗਾ। ੧੮੯੦ ਈ: ਵਿਚ ਸ਼ਾਹੀ ਕੈਦੀਆਂ ਦਾ ਕੈਂਪ ਤੋੜ ਦਿਤਾ ਗਿਆ – ਤੇ ਅਜ ਕਲ੍ਹ ਇਹ ਛੋਟੇ ਬਚਿਆਂ ਦੀ ਜਿਹਲ ਦਾ ਕੰਮ ਦੇਂਦਾ ਹੈ।

ਪੈਦਾ ਹੋ ਸਕਿਆ। ਇਸ ਅਰਸੇ ਵਿਚ ਪੰਜਾਬ ਦੀ ਜਟੀ ਪਤਾ ਨਹੀਂ ਕਿੰਨੇ ਦੂਰ ਨਿਕਲ ਗਈ। ਰਾਹ ਦੀਆਂ ਮੁਸੀਬਤਾਂ – ਜੰਗਲਾਂ ਬਿਆਬਾਨਾਂ ਵਿਚ ਭੁਖੀ ਪਿਆਸੀ ਨੇ ਠੋਹਕਰਾਂ ਖਾਣੀਆਂ – ਜੰਗਲੀਂ ਜਾਨਵਰਾਂ ਦਾ ਖਤਰਾ ਸ਼ਹਿਰਾਂ ਕਿਨਾਰੇ ਮਨੁਖ ਸ਼ਿਕਾਰੀਆਂ ਦਾ ਡਰ – ਇਹ ਇਕ ਵਖਰੀ ਲੰਮੀ ਤੇ ਪੁਰ ਦਰਦ ਦਾਸਤਾਨ ਹੈ। ਜਦੋਂ ਸਾਡਾ ਦੇਸ਼ ਆਜ਼ਾਦ ਹੋ ਗਿਆ, ਉਦੋਂ ਸ਼ਾਇਦ ਕਈ ਹੋਰ ਕੀਮਤੀ ਇਤਿਹਾਸਕ ਸਚਾਈਆਂ ਦੇ ਨਾਲ ਹੀ ਕੋਈ ਮਹਾਰਾਣੀ ਦੇ ਇਹਨਾਂ ਦਿਨਾਂ ਦੀ ਦਰਦ ਕਹਾਣੀ ਵੀ ਲਿਖ ਸਕੇ।

ਮ: ਜਿੰਦਾਂ ਕਈ ਦਿਨਾਂ ਦੀ ਦੌੜ ਧੁਪ ਤੇ ਮੁਸੀਬਤ ਪਿਛੋਂ ਆਪਣੇ ਪ੍ਰੋਗਰਾਮ ਅਨੁਸਾਰ ਚਿਨਾਰ ਤਸੀਲ ਦੇ ਇਕ ਪਿੰਡ ਰਾਮ ਨਗਰ ਵਿਚ ਆ ਪੁਜੀ – ਤੇ ਉਥੋਂ ਅਗੇ ਫਤਹਿ ਗੜ। ਇਥੇ ਉਸਨੂੰ ਇਕ ਦਾਸੀ ਵੀ ਆ ਮਿਲੀ। ਇਥੇ ਆਣਕੇ ਇਸਨੂੰ ਪਤਾ ਲਗਾ, ਕਿ ਉਸਦੇ ਭਜਣ ਦੀ ਖਬਰ ਚੁਪਾਸੀਂ ਧੁੰਮ ਗਈ ਹੈ ਤੇ ਹੁਣ ਤਾਂ ਉਸਦੀ ਗਰਿਫ਼ਤਾਰੀ ਲਈ ਇਨਾਮ ਵੀ ਮੁਕੱਰਰ ਹੋ ਗਏ ਹਨ। ਹਕੂਮਤ ਦਾ ਖਿਆਲ ਸੀ, ਕਿ ਉਹ ਜ਼ਰੂਰ ਫਤਹਿ ਗੜ ਵਲ ਆਈ ਹੋਵੇਗੀ ਤੇ ਇਥੋਂ ਉਸ ਪੰਜਾਬ ਜਾਣਾ ਹੈ। ਚੁਨਾਂਚਿ ਚੁਪਾਸੀਂ ਰਾਹ ਰੁਕੇ ਪਏ ਸਨ, ਤੇ ਇਕ ਚਿੜੀ ਦਾ ਵੀ ਕਿਧਰੋਂ ਚੁਪ ਚਾਪ ਲੰਘ ਜਾਣਾ ਅਸੰਭਵ ਸੀ।

ਪੰਜਾਬ ਦਾ ਵਿਚਾਰ ਛਡ ਦੇਵੇਂ ਪੂਰਬ ਵਲ ਹੋ ਤੁਰੀਆਂ। ਰਾਹ ਵਿਚ ਜੌਨ ਪੁਰ ਆਇਆ, ਤੇ ਜੌਨ ਪੁਰੋਂ ਆਜ਼ਮ ਗੜ੍ਹ – ਅਗੋਂ ਗੋਰਖ ਪੁਰ ਦੇ ਰਾਹ ਨੀਪਾਲ ਜਾ ਪੁਜਣ ਦਾ ਇਰਾਦਾ ਕੀਤਾ ਗਿਆ। ਗੋਰਖ ਪੁਰੋਂ ਵਡੀ ਸੜਕ ਨੀਪਾਲ ਜਾਂਦੀ ਹੈ, ਪਰ ਉਹ ਰਾਹ ਖਤਰੇ ਤੋਂ ਖਾਲੀ ਨਹੀਂ ਸੀ, ਇਸ ਲਈ ਉਸ ਰਾਹ ਨੂੰ ਛਡਕੇ ਦਰਿਆ ਦੇ ਕੰਢੇ ਕੰਢੇ ਹੋ ਤੁਰੀਆਂ। ਰਾਹ ਭਾਵੇਂ ਕਿੰਨਾਂ ਭਿਆਨਕ ਤੇ ਡਰਾਉਣਾ ਸੀ ਪਰ ਜੀਂਦੇ ਰਹਿ ਕੇ ਆਪਣੇ ਪੁਤਰ ਦੇ ਮਿਲਣ ਦੀ ਲਾਲਸਾ ਨੇ ਉਸ ਦਾ ਹੌਸਲਾ ਕਾਇਮ ਰਖਿਆ। ਕਈ ਵਾਰੀ ਤਾਂ ਰਾਹ ਵਿਚ ਉਹ ਪੁਲਸ ਦੇ ਹਥੋਂ ਮਸਾਂ ਮਸਾਂ ਹੀ ਬਚੀਆਂ।

ਅਖੀਰ ਮਹਾਰਾਣੀ ਦੀ ਘਾਲ ਥਾਂਏਂ ਪਈ ਤੇ ਉਹ ਨੀਪਾਲ ਜਾ ਪੁਜੀ। ਨੇਪਾਲ ਦਾ ਰਾਜਾ ਉਹਨੀਂ ਦਿਨੀਂ ਜੰਗ ਬਹਾਦਰ ਸੀ। ਜਦ ਉਸਨੂੰ ਪਤਾ ਲਗਾ ਕਿ ਇਹ ਦੁਖੀ ਫਕੀਰਨੀ ਮਹਾਰਾਜਾ ਰਣਜੀਤ ਸਿੰਘ ਦੀ ਮਹਾਰਾਣੀ ਤੇ ਜਲਾਵਤਨ ਮਹਾਰਾਜਾ ਦਲੀਪ ਸਿੰਘ ਦੀ ਮਾਂ ਹੈ, ਤਾਂ ਉਸਦਾ ਜੀ ਪਿਆਰ ਤੇ ਤਰਸ ਨਾਲ ਭਰ ਆਇਆ। ਉਸ ਮਹਾਰਾਣੀ ਨੂੰ ਬਚਨ ਦਿਤਾ ਕਿ ਜਦ ਤਕ ਚਾਹੋ ਨੀਪਾਲ ਠਹਿਰੋ, ਨੀਪਾਲ ਰਾਜ ਤੁਹਾਡੀ ਰਿਹਾਇਸ਼ ਤੇ ਖੁਰਾਕ ਆਦਿ ਦਾ ਜ਼ਿੰਮੇਵਾਰ ਹੈ। ਤੇ ਫਿਰ ਉਸਨੇ ਤਲਵਾਰ ਤੇ ਹਥ ਰਖਕੇ ਕਿਹਾ—"ਕਿਸੇ ਹਕੂਮਤ ਨੂੰ ਮਹਾਰਾਣੀ ਵੱਲ ਅੱਖ ਪੁਟਕੇ ਵੇਖਣ ਦੀ ਜੁਰਅੱਤ ਨਹੀਂ ਹੋ ਸਕਦੀ—† ਨੀਪਾਲ ਰਾਜ ਮਹਾਰਾਣੀ ਦੀ ਰਖਿਆ ਕਰਨਾ ਆਪਣਾ ਪਰਮ ਧਰਮ ਸਮਝਦਾ ਹੈ।"

---

† ਨੀਪਾਲ ਹਿਮਾਲਾ ਪਹਾੜ ਦੇ ਕਿਨਾਰੇ ਇਕ ਆਜ਼ਾਦ ਰਿਆਸਤ ਹੈ। ਇਹ ਰਿਆਸਤ ੫੪,੦੦੦ ਮੁਰੱਬਾ ਮੀਲ ਹੈ, ਇਸ ਦੀ ਧਰਤੀ ਵਿਚ ਮੈਦਾਨ ਤੇ ਪਹਾੜ ਦੋਵੇਂ ਹਨ। ਮੈਦਾਨਾਂ ਦੀ ਬੜੀ ਜ਼ਰਖੇਜ਼ ਜ਼ਮੀਨ ਹੈ ਤੇ ਪਹਾੜਾਂ ਪੁਰ ਕੀਮਤੀ ਜੜ੍ਹੀ ਬੂਟੀਆਂ ਆਮ ਮਿਲਦੀਆਂ ਹਨ। ਇਹ ਗੋਰਖਾ ਕੌਮ ਦੀ ਜਨਮ ਭੂਮੀ ਹੈ। ਇਹ ਲੋਕ ਬੜੇ ਬਹਾਦਰ ਤੇ ਬਚਨ ਦੇ ਪਕੇ ਹੁੰਦੇ ਹਨ—ਇਕ ਵਾਰੀ ਜੋ ਮੂੰਹੋਂ ਨਿਕਲ ਗਿਆ, ਉਸ ਲਈ ਜਾਨ ਤਕ ਤੇ ਖੇਡ ਜਾਂਦੇ ਹਨ।

ਇਥੋਂ ਦੀ ਰਾਜਧਾਨੀ ਖੱਟਮੰਡੂ ਸ਼ਹਿਰ ਹੈ। ਇਥੇ ਸੰਸਕ੍ਰਿਤ ਦੇ ਕਈ ਸਕੂਲ ਕਾਲਜ ਮੌਜੂਦ ਹਨ। ਮਹਾਰਾਣੀ ਦੇ ਨੀਪਾਲ ਪੁਜਣ ਸਮੇਂ ਉਥੇ ਕੁਝ ਅਮਨ ਸੀ, ਪਰ ਪਹਿਲਾਂ ਪੰਜਾਬ ਵਾਂਗ ਇਥੇ ਵੀ ਕਈ ਸਾਲ ਲੋਕਾਂ ਦੇ ਖੂਨ ਨਾਲ ਤਕੜੀ ਹੋਲੀ ਖੇਡੀ ਜਾਂਦੀ ਰਹੀ ਸੀ। ਜਿਹੜਾ ਮਨੁਖ ਫੌਜੀ ਤਾਕਤ ਹਾਸਲ ਕਰ ਲੈਂਦਾ, ਉਹ ਆਪਣੇ ਦੁਸ਼ਮਣਾ ਨੂੰ ਮੌਤ ਦੇ ਘਾਟ ਉਤਾਰ ਦੇਂਦਾ। ੧੮੪੩ ਵਿਚ ਭੀਮ ਸੈਨ ਦਾ ਸਿੱਕਾ ਨੀਪਾਲ ਵਿਚ ਚਲਦਾ ਸੀ, ਪਰ ਮਤਾਬਰ ਸਿੰਘ ਨੇ ਉਸਨੂੰ ਮਾਰ ਮੁਕਾਕੇ ਤਖ਼ਤ ਆਪ ਸੰਭਾਲ ਲਿਆ।

ਰਾਣਾ ਜੰਗ ਬਹਾਦਰ ਨੇ ਆਪਣਾ ਬਚਨ ਪੂਰਾ ਕੀਤਾ । ਪਹਿਲਾਂ ਖਟਮੰਡੂ ਵਿਚ ਹੀ ਇਕ ਮਹੱਲ ਵਿਚ ਉਸਦਾ ਉਤਾਰਾ ਕੀਤਾ ਗਿਆ। ਇਸ ਮਹੱਲ ਨੂੰ ਰਾਜ-ਮਹੱਲਾਂ ਵਾਂਗਣ ਹੀ ਸਜਾਇਆ ਗਿਆ, ਤੇ ਦਰਬਾਰ ਵਲੋਂ ਰਾਣੀ ਦੀ ਹਰ ਲੋੜ ਪੂਰੀ ਕੀਤੀ ਗਈ। ਇਸ ਪਿਛੋਂ ਵਿਸ਼ਨੂ-ਪਤੀ ਦਰਿਆ ਦੇ ਕੰਢੇ ਇਕ ਬੜਾ ਆਲੀਸ਼ਾਨ ਮਹੱਲ ਉਸਾਰਿਆ ਗਿਆ, ਜਿਸ ਵਿਚ ਮਹਾਰਾਣੀ ਨੇ ਆਪਣੇ ਨੌਕਰਾਂ ਤੇ ਦਾਸੀਆਂ ਸਣੇ ਉਤਾਰਾ ਕੀਤਾ।

ਇਥੇ ਹੀ ਮ: ਜਿੰਦਾਂ ਨੂੰ ਆਪਣੇ ਪਿਆਰੇ ਬੇਟੇ ਦੇ ਧਰਮ ਤਿਆਗਣ

---

ਸਾਰੇ ਮੁਲਕ ਵਿਚ ਬਗ਼ਾਵਤ ਫੈਲ ਗਈ । ਹਰ ਸਰਦਾਰ ਆਪਣੇ ਆਪਨੂੰ ਰਾਜਾ ਸਮਝਣ ਲਗਾ। ਦਿਨੀ ਦਿਨੀ ਜੰਗ ਬਹਾਦਰ ਫੌਜਾਂ ਨੂੰ ਆਪਣੇ ਵਸ ਕਰਨ ਵਿਚ ਕਾਮਯਾਬ ਹੋ ਗਿਆ, ਤੇ ਇਸ ਤਰ੍ਹਾਂ ਮੁਤਾਬਰ ਸਿੰਘ ਪਾਸੋਂ ਰਾਜ ਖੋਹਕੇ ਉਹਨੂੰ ਸਦਾ ਦੀ ਨੀਂਦ ਸੁਲਾ ਦਿਤਾ ਗਿਆ। ਮੁਤਾਬਰ ਸਿੰਘ ਦੇ ਹਮਾਇਤੀਆਂ ਬਗ਼ਾਵਤ ਖੜੀ ਕਰ ਦਿਤੀ, ਪਰ ਜੰਗ-ਬਹਾਦਰ ਨੇ ਉਹਨਾਂ ਦੀ ਇਕ ਨਾ ਚਲਣ ਦਿਤੀ। ਸਾਰੇ ਰਾਜ ਵਿਰੋਧੀ ਚੁਣ ਚੁਣ ਕੇ ਕਤਲ ਕੀਤੇ ਗਏ। ਇਸ ਪਿਛੋਂ ਮੁਲਕ ਵਿਚ ਅਮਨ-ਅਮਾਨ ਕਾਇਮ ਹੋਗਿਆ। ਜੇ ਇਹਨਾਂ ਨਾਜ਼ਕ ਹਲਾਤ ਦੀ ਖ਼ਬਰ ਲਾਰਡ ਡਲਹੌਜ਼ੀ ਨੂੰ ਹੋ ਜਾਂਦੀ ਤਾਂ ਉਹ ਰਾਜਾ ਮੁਤਾਬਰ ਸਿੰਘ ਜਾਂ ਜੰਗ ਬਹਾਦਰ ਦੀ ਮਦਦ ਲਈ ਜ਼ਰੂਰ ਆਪਣੀਆ ਫੌਜਾਂ ਭੇਜਦਾ – ਤੇ ਪਿਛੋਂ ਅਚਾਨਕ ਇਹ ਐਲਾਨ ਕਰ ਦਿਤਾ ਜਾਂਦਾ – "ਨੀਪਾਲ ਦੀ ਪਰਜਾ ਦੇ ਅਮਨ ਚੈਨ ਲਈ, ਜ਼ਰੂਰੀ ਹੈ, ਕਿ ਕੰਪਨੀ ਦੀ ਹਕੂਮਤ ਆਪਣੇ ਆਪ ਨੂੰ ਖ਼ਤਰੇ ਵਿਚ ਪਾਕੇ ਨੀਪਾਲ ਦੇ ਰਾਜ ਦੀ ਵਾਗ ਡੋਰ ਆਪਣੇ ਹਥ ਵਿਚ ਲਵੇ – ਤੇ ਅਗੋਂ ਦੀਆਂ ਬਗ਼ਾਵਤਾਂ ਨੂੰ ਸਦਾ ਲਈ ਦਬਾ ਦੇਣ ਲਈ ਮੁਤਾਬਰ ਸਿੰਘ ਤੇ ਜੰਗ ਬਹਾਦਰ ਦੋਹਾਂ ਦਾ ਕਾਲੇ ਪਾਣੀ ਭੇਜਣਾ ਅਤਅੰਤ ਜ਼ਰੂਰੀ ਹੈ ।" ਪਰ ਨੀਪਾਲ ਦੀ ਖ਼ੁਸ਼ ਕਿਸਮਤੀ ਸਮਝੋ, ਕਿ ਘਰ ਵਿਚ ਹੀ ਖੂਨ ਦੀ ਹੋਲੀ ਖੇਡ ਕੇ ਮੁਲਕ ਵਿਚ ਅਮਨ ਕਾਇਮ ਕਰ ਲਿਆ ਗਿਆ, ਪਰ ਉਹ ਗ਼ੈਰ ਦੇ ਗ਼ੁਲਾਮ ਨਾ ਹੋਏ। ਅਜ ਵੀ ਇਸ ਆਜ਼ਾਦ ਰਿਆਸਤ ਦੀ ਰਾਜਧਾਨੀ ਪੁਰ ਨੀਪਾਲੀਆਂ ਦਾ ਆਪਣਾ ਕੌਮੀ ਝੰਡਾ ਫਰਾਟੇ ਮਾਰ ਰਿਹਾ ਹੈ, (ਲੇਖਕ)

ਦੀ ਖ਼ਬਰ ਮਿਲੀ। ਜਿੰਦਾਂ ਲਈ ਇਹ ਅਸਹਿ ਸਟ ਸੀ, ਉਹ ਸਹਾਰ ਨਾ ਸਕੀ ਤੇ ਬੇਹੋਸ਼ ਹੋ ਗਈ। ਦਾਸੀਆਂ ਨੇ ਮੂੰਹ ਤੇ ਛਟੇ ਮਾਰੇ ਤੇ ਬੜੀ ਮੁਸ਼ਕਲ ਨਾਲ ਹੋਸ਼ ਵਿਚ ਲਿਆਂਦਾ,। ਹੋਸ਼ ਵਿਚ ਆਉਂਦਿਆਂ ਸਾਰ ਫਿਰ ਉਹ 'ਦਲੀਪ' 'ਦਲੀਪ' ਕਹਿਕੇ ਆਪਣੇ ਸਿਰ ਦੇ ਵਾਲ ਪੁਟ ਲੈਂਦੀ ਤੇ ਬੇਹੋਸ਼ ਹੋ ਜਾਂਦੀ। ਇਹ ਹਾਲਤ ਕਿੰਨੇ ਦਿਨ ਜਾਰੀ ਰਹੀ, ਤੇ ਬੜੀ ਮੁਸ਼ਕਲ ਨਾਲ ਰਾਣਾ ਜੰਗ ਬਹਾਦਰ ਤੇ ਦਾਸੀਆਂ ਦੇ ਹੌਂਸਲਾ ਦੇਣ ਪੁਰ ਉਸਦੀ ਹਾਲਤ ਕੁਝ ਸੰਭਲੀ। ਉਸਨੂੰ ਇਹ ਸੁਣਕੇ ਅਤ ਦੁਖ ਹੋਇਆ, ਕਿ ਜ਼ਾਲਮ ਕਰਮ-ਚਾਰੀਆਂ ਨੇ ਉਸਦੇ ਪੁਤਰ ਦੇ ਦਿਲ ਵਿਚ ਉਸ ਬਾਰੇ ਭਾਰੀ ਨਫ਼ਰਤ ਪੈਦਾ ਕਰ ਦਿਤੀਹੈ*।ਉਹ ਹਰ ਕੀਮਤ ਤੇ ਨਠਕੇ ਆਪਣੇ ਜਿਗਰ ਦੇ ਟੁਕੜੇ ਦਲੀਪ ਸਿੰਘ ਪਾਸ ਫਤਹਿ ਗੜ੍ਹ ਪਹੁੰਚਣਾ ਚਾਹੁੰਦੀ ਸੀ, ਪਰ ਇਹ ਖ਼ਬਰ ਉਸਦਾ ਸੀਨਾਂ ਵਿੰਨ ਗਈ, ਕਿ ਦਲੀਪ ਸਿੰਘ ਪਤਤ ਹੋ ਕੇ ਵਲਾਇਤ ਚਲਾ ਗਿਆ ਹੈ।

---

*ਇਸ ਤਰ੍ਹਾਂ ਦੀ ਨਫਰਤ ਪੈਦਾ ਕਰਨ ਦੇ ਕਈ ਸਬਬ ਸਨ। ਪਾਠਕ ਪਿਛੇ ਪੜ੍ਹ ਆਏ ਹਨ, ਕਿ ਡੋਗਰਾ ਪਾਰਟੀ ਨੇ ਪੰਜਾਬ ਦੀ ਗਦੀ ਪੁਰ ਆਪਣਾ ਇਕ ਆਦਮੀ ਬਿਠਾਣ ਦੀ ਗੋਂਦ ਗੁੰਦੀ ਸੀ, ਤੇ ਓਹਨਾਂਦੀ ਖਾਹਿਸ਼ ਸੀ,ਕਿ ਮ:ਰਣਜੀਤਸਿੰਘਦੇ ਬਾਕੀ ਸ਼ਹਿਜ਼ਾਦਿਆਂ ਵਾਂਗ ਦਲੀਪ ਸਿੰਘ ਦਾ ਵੀ ਫਸਤਾ ਵਢ ਦਿਤਾ ਜਾਵੇ। ਐਸਾ ਕਰਨ ਲਈ ਕੋਈ ਚਾਲ ਚਲਕੇ ਲੋਕਾਂ ਦੀਆਂ ਅੱਖਾਂ ਵਿਚ ਘਟਾ ਪਾਣਾ ਜ਼ਰੂਰੀ ਸੀ। ਇਸ ਲਈ ਉਹਨਾਂ ਇਕ ਝੂਠੀ ਤੇ ਨਿੰਦਕ ਅਫਵਾਹ ਨੂੰ ਹਵਾ ਦਿਤੀ, ਕਿ "ਮ: ਜਿੰਦਾਂ ਨਾਲ ਮਹਾਰਾਜੇ ਰਣਜੀਤ ਸਿੰਘ ਦਾ ਵਿਆਹ ਨਹੀਂ ਸੀ ਹੋਇਆ, ਤੇ ਦਲੀਪ ਸਿੰਘ ਉਸਦਾ ਜਾਇਜ਼ ਪੁਤਰ ਨਹੀਂ। ਉਹ ਇਕ ਸਾਧਾਰਨ ਨਾਚੀ ਸੀ, ਤੇ ਮ: ਰਣਜੀਤ ਸਿੰਘ ਦੇ ਦਰਬਾਰ ਵਿਚ ਬਾਕੀ ਨਾਚੀਆਂ ਵਾਂਗ ਰਹਿੰਦੀ ਸੀ।"

ਇਸ ਦੇ ਨਾਲ ਹੀ ਕੰਪਨੀ ਦੀਆਂ ਨਜ਼ਰਾਂ ਵੀ ਪੰਜਾਬ ਪੁਰ ਸਨ, ਉਹਨਾਂ ਵੀ ਇਸ ਖ਼ਬਰ ਦਾ ਚੰਗੀ ਤਰ੍ਹਾਂ ਪ੍ਰਚਾਰ ਕੀਤਾ।

ਸਰ ਲੈਪਲ ਗਿਰਫਨ ਵਰਗੇ ਸਿਆਣੇ ਅੰਗਰੇਜ਼ਾਂ ਨੇ ਵੀ ਇਸ ਗਲ ਪੁਰ ਯਕੀਨ ਕਰਲਿਆ ਪਰ ਇਤਹਾਸ ਨੂੰ ਚੰਗੀ ਤਰ੍ਹਾਂ ਘੋਖਣ ਤੇ ਇਸ ਗਲ ਵਿਚ ਰਤਾ ਵੀ ਸਚਾਈ ਨਹੀਂ ਨਜ਼ਰ ਆਉਂਦੀ। ਪਾਠਕ "ਦੀ ਖਾਲਸਾ" ਦੇ ਪੰਜ ਅਕਤੂਬਰ ੧੯੩੦ ਦੇ ਹੇਠ ਲਿਖੇ ਨੋਟ ਨੂੰ ਪੜ੍ਹਨ ਤੇ ਆਪ ਹੀ ਇਸੇ ਨਤੀਜੇ ਪੁਰ ਪਹੁੰਚ ਸਕਦੇ ਹਨ:–

ਲਾਹੌਰ ਦੇ ਮੰਨੇ ਪ੍ਰਮੰਨੇ ਸ਼ਹਿਰੀ ਰਾਇਬਹਾਦਰ ਕੇ: ਬੀ ਥਾਪਰ ਮੈਨੂੰ ਦਸਦੇ ਹਨ, ਕਿ ਜਦੋਂ ਮੈ ਫਕੀਰ ਨੂਰ ਦੀਨ (ਇਨਚਾਰਜ ਮਹੱਲ ਰਾਣੀ ਜਿੰਦਾਂ) ਦੇ ਸਪੁਤਰ ਖ਼ਾਨ ਬਹਾਦਰ ਫਕੀਰ ਕਮਰ ਦੀਨ ਨੂੰ ਮਿਲਿਆ – ਤਾਂ ਇਸ ਅਫਵਾਹ ਦਾ ਜ਼ਿਕਰ ਸੁਣਨ ਪੁਰ ਉਹ ਹੈਰਾਨ ਹੋ ਉਠੇ। ਉਹ ਕੰਬ ਕੇ ਕਹਿਣ ਲਗੇ – "ਓਫ! ਇਤਨਾ ਝੂਠ। ਇਸ ਤੋਂ ਵਧ ਹੋਰ ਕਮੀਨਗੀ ਕੀ ਹੋ ਸਕਦੀ ਹੈ? ਮੈਂ ਮ: ਰਣਜੀਤ ਸਿੰਘ ਦੇ ਵਿਆਹ ਵਿਚ ਆਪ ਸ਼ਾਮਲ ਸਾਂ। ਮਹਾਰਾਣੀ ਜਿੰਦਾਂ ਇਕ ਪਤਵੰਤੇ ਜਟ ਦੀ ਧੀ ਸੀ, ਤੇ ਮਹਾਰਾਜੇ ਦੀ ਬਾਇਦਾ ਵਿਆਹੀ ਇਸਤ੍ਰੀ ਸੀ। ਮੇਰਾ ਬਾਪ ਦਲੀਪ ਸਿੰਘ ਦੇ ਜਨਮ ਸਮੇਂ ਮੌਜੂਦ ਸੀ, ਤੇ ਉਸ ਵੇਲੇ ਮੈਂ ਵੀ ਨਾਲ ਸਾਂ।" ਫਕੀਰ ਕਮਰ ਦੀਨ ਦੀ ਉਸ ਸਮੇਂ ੧੮ ਸਾਲ ਦੀ ਉਮਰ ਸੀ।"

(ਭਗਤ ਲਕਸ਼ਮਨ ਸਿੰਘ)



# ਚੌਧਵਾਂ ਕਾਂਡ

## ਦਲੀਪ ਸਿਘ ਵਲੈਤ ਵਿਚ

ਅਪ੍ਰੈਲ ੧੮੫੪ ਵਿਚ ਦੇਸ ਤੋਂ ਰਵਾਨਾ ਹੋਕੇ ਦਲੀਪ ਸਿੰਘ ਮਿਸਰ ਵਿਚ ਕੁਝ ਦਿਨ ਠਹਿਰ ਕੇ ਜੂਨ ਵਿਚ ਇੰਗਲੈਂਡ ਜਾ ਪੁਜਾ। ਲੰਦਨ ਦੇ ਕਾਲਰੇਜ ਹੋਟਲ ਵਿਚ ਉਸਦੇ ਠਹਿਰਨ ਦਾ ਪ੍ਰਬੰਧ ਕੀਤਾ ਗਿਆ। ਲੰਦਨ ਵਿਚ ਮਹਾਰਾਣੀ ਵਿਕਟੋਰੀਆ, ਉਸਦਾ ਦਾ ਪਤੀ ਤੇ ਕੰਪਨੀ ਦੇ ਡਾਇ-ਰੈਕਟਰਾਂ ਨਾਲ ਮਹਾਰਾਜੇ ਦੀ ਮੁਲਾਕਾਤ ਹੋਈ। ਉਹ ਮਹਾਰਾਜੇ ਦੀ ਸਿਆਣਪ ਤੇ ਮੇਲ ਮਿਲਾਪ ਵੇਖ ਕੇ ਬੜੇ ਖੁਸ਼ ਹੋਏ। ਈਸਾਈ ਹੋ ਜਾਣ ਦੇ ਬਾਵਜੂਦ ਉਹ ਹਿੰਦੁਸਤਾਨੀ ਰਾਜ-ਕੁਮਾਰ ਨਜ਼ਰ ਆਉਂਦਾ ਸੀ। ਸੋਹਣੀ ਕਸ਼ਮੀਰੀ ਕਮੀਜ਼, ਮਖਮਲ ਦਾ ਅੰਗਰਖਾ ਤੇ ਪਤਲੂਣ ਪਾਈ ਹੋਈ ਸੀ। ਸਿਰ ਪੁਰ ਪਗੜੀ ਤੇ ਉਸ ਵਿਚ ਕੀਮਤੀ ਹੀਰਾ ਲਟਕਿਆ ਹੋਇਆ ਸੀ। ਗਲ ਵਿਚ ਬੜੇ ਕੀਮਤੀ ਹੀਰੇ ਜਵਾਹਰਾਂ ਦੀ ਮਾਲਾ ਤੇ ਕੰਨਾਂ

ਰਚ ਵਡੀਆਂ ਵਡੀਆਂ ਵਾਲੀਆਂ ਪਹਿਨੀਆਂ ਹੋਈਆਂ ਸਨ। ਇਹ ਪੋਸ਼ਾਕ ਲੰਦਨ ਵਿਚ ਬੜੀ ਪਸੰਦ ਕੀਤੀ ਜਾਂਦੀ ਸੀ।

ਮਹਾਰਾਣੀ ਵਿਕਟੋਰੀਆ ਨੇ ਕਈ ਵਾਰ ਦਲੀਪ ਸਿੰਘ ਨੂੰ ਆਪਣੇ ਮਹੱਲਾਂ ਵਿਚ ਬੁਲਾਕੇ ਪ੍ਰੀਤੀ ਭੋਜਨ ਦਿਤਾ, ਤੇ ਇਸ ਬਾਲਕ ਦੀ ਵਿਦਵਤਾ ਚਤੁਰਾਈ ਤੇ ਸਿਆਣਪ ਪੁਰ ਬੜੀ ਖੁਸ਼ ਹੋਈ।

ਮਹਾਰਾਣੀ ਵਿਕਟੋਰੀਆ, ਦਲੀਪ ਸਿੰਘ ਤੇ ਕੋਹਿ ਨੂਰ ਹੀਰਾ

ਇਕ ਦਿਨ ਮਹਾਰਾਣੀ ਵਿਕਟੋਰੀਆ ਨੇ ਲੇਡੀ ਲਾਗਨ ਤੋਂ ਪੁਛਿਆ – 'ਮਹਾਰਾਜਾ ਦਲੀਪ ਸਿੰਘ ਨੇ ਕਦੀ ਕੋਹਿ ਨੂਰ ਹੀਰੇ ਬਾਰੇ ਵੀ ਪੁਛਿਆ ਹੈ? ਉਸਨੂੰ ਇਸਦੇ ਖੋਹੇ ਜਾਣ ਦਾ ਦੁਖ ਤਾਂ ਨਹੀਂ?"

"ਮਹਾਰਾਣੀ ਜੀ! ਇੰਗਲੈਂਡ ਆਣ ਪਿਛੋਂ' ਤਾਂ ਉਸਨੇ ਕਦੀ ਜ਼ਿਕਰ ਨਹੀਂ ਕੀਤਾ, ਹਾਂ ਆਪਣੇ ਦੇਸ਼ ਵਿਚ ਮੈਥੋਂ ਕਈ ਵਾਰੀ ਉਸਨੇ ਪੁਛਿਆ ਸੀ!" ਲੇਡੀ ਨੇ ਕਿਹਾ। ਮਹਾਰਾਣੀ ਨੇ ਲੇਡੀ ਲਾਗਨ ਨੂੰ ਕਿਹਾ, "ਹੁਣ ਜਦੋਂ ਉਹ ਮਹੱਲਾਂ ਵਿਚ ਆਵੇ, ਤਾਂ ਉਸਦੀ ਇਸ ਬਾਰੇ ਰਾਇ ਪਤਾ ਕਰਨੀ – ਕੀ ਉਹ ਇਸ ਹੀਰੇ ਨੂੰ ਵੇਖਣਾ ਚਾਹੁੰਦਾ ਹੈ?"

ਲੇਡੀ ਲਾਗਨ ਅਸਲ ਵਿਚ ਇਹ ਕੁਝ ਨਹੀਂ ਸੀ ਚਾਹੁੰਦੀ। ਇਸ ਬਾਰੇ ਦਲੀਪ ਸਿੰਘ ਦੇ ਵਿਚਾਰ ਉਸਤੋਂ ਛਿਪੇ ਲੁਕੇ ਨਹੀਂ ਸਨ। ਪਰ ਮਹਾਰਾਣੀ ਦੀ ਖਾਹਿਸ਼ ਟਾਲਣਾ ਵੀ ਠੀਕ ਨਹੀਂ ਸੀ। ਸੋ ਮਹੱਲਾਂ ਵਿਚ ਜਾਣ ਤੋਂ ਇਕ ਦਿਨ ਪਹਿਲਾਂ ਜਦ ਦਲੀਪ ਸਿੰਘ ਤੇ ਲੇਡੀ ਲਾਗਨ ਘੋੜੇ ਪੁਰ ਸਵਾਰ ਹੋ ਕੇ ਰਿਚਮੰਡ ਪਾਰਕ ਦੀ ਸੈਰ ਕਰ ਰਹੇ ਸਨ, ਤਾਂ ਗਲਾਂ ਗਲਾਂ ਵਿਚ ਲੇਡੀ ਲਾਗਨ ਨੇ ਦਲੀਪ ਸਿੰਘ ਤੋਂ ਪੁਛਿਆ –

'ਕੀ ਤੁਸੀ ਕੋਹਿ ਨੂਰ ਹੀਰਾ ਵੇਖਣਾ ਪਸੰਦ ਕਰੋਗੇ?".

"ਹਾਂ, ਹਾਂ, ਜ਼ਰੂਰ! ਮੇਰੀ ਚਿਰ ਤੋਂ ਖਾਹਿਸ਼ ਹੈ ਕਿ ਮੈਂ ਆਪਣੇ ਬਜ਼ੁਰਗਾਂ ਦੇ ਕੀਮਤੀ ਹੀਰੇ ਦੇ ਦਰਸ਼ਨ ਕਰਾਂ। ਤੇ ਉਹ ਹੈ ਕਿਥੇ? ਜਦੋਂ ਮੈਂ ਬਿਲਕੁਲ ਮਾਸੂਮ ਸਾਂ, ਤਾਂ ਇਹ ਮੈਥੋਂ ਖੋਹ ਲਿਆ ਗਿਆ ਸੀ, ਮੈਂ ਹੁਣ ਆਪਣੇ ਹਥੀਂ ਮਹਾਰਾਣੀ ਦੀ ਭੇਟ ਕਰਨੀ ਚਾਹੁੰਦਾ ਹਾਂ।"

ਦੂਜੇ ਦਿਨ ਇਹ ਦੋਵੇਂ ਮਹਾਰਾਣੀ ਵਿਕਟੋਰੀਆ ਦੇ
ਮਹਿਲੀਂ ਗਏ । ਲੇਡੀ ਲਾਗਨ ਨੇ ਪਹਿਲੇ ਦਿਨ ਵਾਲੀ ਗਲ ਬਾ
ਮਹਾਰਾਣੀ ਨੂੰ ਦਸੀ। ਥੋੜੇ ਚਿਰ ਨੂੰ ਮਹੱਲ ਦੇ ਵਡੇ ਦਰਵਾਜ਼ੇ ਚੋਂ ਕਈ
ਆਦਮੀਆਂ ਦੀ ਹਿਫ਼ਾਜ਼ਤ ਵਿਚ ਕੋਹਿ ਨੂਰ ਹੀਰਾ ਲਿਆਂਦਾ ਗਿਆ
ਮਹਾਰਾਣੀ ਦਲੀਪ ਸਿੰਘ ਨੂੰ ਹੀਰਾ ਵਿਖਾ ਕੇ ਕਹਿਣ ਲਗੀ, "ਇਸ ਨੂੰ
ਪਛਾਣਦੇ ਹੋ ?" "ਹਾਂ ਚੰਗੀ ਤਰ੍ਹਾਂ – ਇਹ ਕੋਹਿ ਨੂਰ ਹੈ । ਅਗੇ ਤੋਂ
ਸੁੰਦਰਤਾ ਵਿਚ ਭਾਵੇਂ ਵਧ ਗਿਆ ਹੈ–ਪਰ ਵਜ਼ਨ ਵਿਚ ਜ਼ਰੂਰ ਘਟ ਹੈ ।"

ਮਹਾਰਾਜੇ ਨੇ ਇਕ ਦਮ ਮਲਕਾ ਪਾਸੋਂ ਹੀਰਾ ਲੈ ਲਿਆ । ਹੀਰ
ਉਸਦੀ ਤਲੀ ਪੁਰ ਸੀ। ਉਸਦਾ ਸ਼ਾਹਾਨਾ ਜਲਾਲ ਉਸ ਚੋਂ ਟਪਕ ਰਿ
ਸੀ। ਇਕ ਛਿਨ ਵਿਚ ਮਹਾਰਾਜੇ ਦੀਆਂ ਅਖਾਂ ਸਾਹਮਣੇ ਸਿ
ਸਲਤਨਤ, ਪੰਜ ਦਰਿਆਵਾਂ ਦੀ ਧਰਤੀ ਤੇ ਇਸ ਕੀਮਤੀ ਹੀਰੇ
ਇਤਿਹਾਸ ਫ਼ਿਲਮ ਵਾਂਗ ਆ ਗਿਆ। ਉਹ ਬਾਰੀ ਪਾਸ ਖੜੋਤਾ ਹੀਰੇ
ਕਦੀ ਸਜੇ ਹਥ ਤੇ ਅਰ ਕਦੀ ਖਬੇ ਹਥ ਤੇ ਰਖਕੇ ਨੀਝ ਨਾਲ ਵੇਖਦਾ
ਆਹ ! ਇਹ ਉਸਦੇ ਬਜ਼ੁਰਗਾਂ ਦੀਆਂ ਮੇਹਨਤਾਂ ਮੁਸ਼ੱਕਤਾਂ ਦਾ ਖੂਨ ਸੀ
ਇਹ ਉਸਦੀ ਹਕੂਮਤ ਦਾ ਆਖਰੀ ਨਿਸ਼ਾਨ ਸੀ, ਜਿਸ ਪੁਰ ਇਸ ਸ
ਉਸਦਾ ਕੋਈ ਹਕ ਨਹੀਂ ਸੀ। ਕਾਸ਼ ਕਿ ਹੁਣ ਵੀ ਕੁਝ ਪਲ ਇਸ ਨੂੰ ਉ
ਆਪਣੇ ਤਾਜ ਵਿਚ ਲਟਕਾ ਸਕਦਾ । ਮਹਾਰਾਜੇ ਦੇ ਚਿਹਰੇ ਦੇ ਉਤ
ਚੜ੍ਹਾ ਨੂੰ ਵੇਖ ਕੇ ਸਾਰੇ ਘਬਰਾ ਉਠੇ। ਕੀ ਪਤਾ ਕਿ ਇਸ ਹੀਰੇ ਨਾ
ਉਹ ਕੀ ਸਲੂਕ ਕਰ ਬੈਠੇ ? ਜਿਸ ਪਾਸੋਂ ਰਾਜ ਤਾਜ ਹੀ ਨਹੀਂ, ਆਪ
ਵਤਨ ਤੇ ਮਾਂ ਦਾ ਸਹਾਰਾ ਵੀ ਖੋਹ ਲਿਆ ਗਿਆ ਹੋਵੇ, ਤੇ ਉਹ ਅ
ਆਪਣੇ ਵਤਨ ਤੋਂ ਕਈ ਸਮੁੰਦਰ ਪਾਰ ਹਸਰਤਾਂ ਭਰਿਆ ਜੀਵਨ ਬਿ
ਰਿਹਾ ਹੋਵੇ, ਉਸਤੋਂ ਹਰ ਨਾ-ਮੁਮਕਿਨ ਗਲ ਸੰਭਵ ਹੈ ।

ਮਹਾਰਾਜਾ ਛੇਤੀ ਹੀ ਆਪਣੀ ਹੁਣ ਦੀ ਦੁਨੀਆਂ ਵਿਚ ਮੁੜ ਆਇਆ
ਉਸਨੇ ਕਮਾਲ ਸਹਿਨ-ਸ਼ਕਤੀ ਨਾਲ ਆਪਣੇ ਆਪ ਨੂੰ ਸੰਭਾਲ ਲਿਅ
ਉਸ ਸਮਝ ਲਿਆ ਕਿ ਇਸ ਹੀਰੇ ਪੁਰ ਉਸਦਾ ਕੋਈ ਹਕ ਨਹੀਂ

ਉਸਨੇ ਕਲੇਜੇ ਤੇ ਹਥ ਧਰਿਆ, ਪਲ ਭਰ ਵਿਚ ਉਮਡ ਆਏ ਅਥਰੂ ਅਖਾਂ ਅੰਦਰ ਮੋੜ ਘਤੇ, ਤੇ ਧੜਕਦੇ ਦਿਲ ਨਾਲ ਉਹ ਵਾਪਸ ਮਲਕਾ ਪਾਸ ਆਗਿਆ। ਬੜੇ ਸਤਿਕਾਰ ਤੇ ਦ੍ਰਿੜ੍ਹ ਇਰਾਦੇ ਨਾਲ ਮਹਾਰਾਣੀ ਦੇ ਅਤੇ ਹਥਾਂ ਵਿਚ ਹੀਰਾ ਰਖਕੇ ਕਹਿਣ ਲਗਾ –

"ਮੈਂ ਬੜੀ ਖੁਸ਼ੀ ਨਾਲ ਇਹ ਹੀਰਾ ਆਪਦੀ ਭੇਟ ਕਰਦਾ ਹਾਂ।"

ਇਸ ਪਿਛੋਂ ਕਮਰੇ ਵਿਚ ਖਾਮੋਸ਼ੀ ਵਰਤ ਗਈ, ਮਹਾਰਾਜਾ ਚੁਪ ਚੁਪੀਤਾ ਹਸਰਤਾਂ ਤੇ ਅਰਮਾਨਾਂ ਭਰੇ ਦਿਲ ਨਾਲ ਆਪਣੇ ਕਮਰੇ ਵਲ ਚਲਾ ਗਿਆ।

ਮਹਾਰਾਣੀ ਪੁਰ ਮਹਾਰਾਜੇ ਦੀ ਦਲੇਰੀ ਤੇ ਦ੍ਰਿੜ੍ਹ ਇਰਾਦੇ ਨਾਲ ਬੜਾ ਅਸਰ ਹੋਇਆ.ਉਸਨੇ ਇਸ ਭੇਤਾਂਭਰੇ ਕਈਇਨਕਲਾਬਾਂ ਚੋਂ ਲੰਘੇ ਨੌਜਵਾਨ ਦਾ ਇਤਿਹਾਸ ਸੁਣਨ ਦੀ ਇਛਾ ਪ੍ਰਗਟ ਕੀਤੀ। ਲੇਡੀ ਲਾਗਨ ਨੇ ਅਟੰਡ ਤੋਂ ਲੈਕੇ ਅਜ ਤਕ ਦੇ ਸਾਰੇ ਹਾਲਾਤ ਮਹਾਰਾਣੀ ਨੂੰ ਲਿਖ ਕੇ ਦਿਤੇ, ਜਿਨ੍ਹਾਂ ਨੂੰ ਪੜ੍ਹਕੇ ਉਹ ਬਹੁਤ ਪ੍ਰਸੰਨ ਹੋਈ।

ਮ: ਦਲੀਪ ਸਿੰਘ ਦੇ ਇੰਗਲੈਂਡ ਦੇ ਸ਼ਾਹੀ ਘਰਾਣੇ ਨਾਲ ਕਾਫ਼ੀ ਸਬੰਧ ਹੋ ਗਏ। ਉਹ ਮਹਾਰਾਣੀ ਵਿਕਟੋਰੀਆ ਦੇ ਬਚਿਆਂ ਨਾਲ ਖੇਡਿਆ ਕਰਦਾ ਤੇ ਕਈ ਵਾਰ ਉਥੇ ਹੀ ਖਾਣਾ ਖਾਂਦਾ। ਮਹਾਰਾਣੀ ਵੀ ਉਸਦੇ ਜਨਮ ਦਿਨ ਪੁਰ ਜ਼ਰੂਰ ਕੁਝ ਨ ਕੁਝ ਭੇਟ ਘਲਦੀ।

ਇੰਗਲੈਂਡ ਵਿਚ ਰਹਿਕੇ ਮਹਾਰਾਜੇ ਦੀ ਖਾਹਿਸ਼ ਸੀ, ਕਿ ਉਹ ਉਥੋਂ ਦੀ ਯੂਨੀਵਰਸਟੀ ਦਾ ਇਮਤਿਹਾਨ ਦੇ ਦੇਵੇ, ਪਰ ਉਸਦੇ ਰਾਖਿਆ ਨੂੰ ਇਸ ਵਿਚ ਵੀ ਬਗ਼ਾਵਤ ਦੀ ਬੂ ਨਜ਼ਰ ਆਈ,ਇਸ ਲਈ ਉਹ ਇਮਤਿਹਾਨ ਵਿਚ ਨਾ ਬੈਠ ਸਕਿਆ।

ਉਸ ਦੇ ਰਾਖਿਆਂ ਵਲੋਂ ਪਹਿਲਾਂ ਉਸ ਦੀ ਵਿਬਲਿੰਡਨ ਵਿਚ ਰਿਹਾਇਸ਼ ਦਾ ਪ੍ਰਬੰਧ ਸੀ। ਇਸ ਪਿਛੋਂ ਰਾਕੇਪਟਨ ਵਿਚ। ਇਥੇ ਮਹਾਰਾਜਾ ਪੂਰੇ ਤਿੰਨ ਸਾਲ ਰਿਹਾ। ਇਸ ਵੇਲੇ ਉਸਦੀ ਉਮਰ ਸੋਲਾਂ ਸਾਲ ਦੀ ਹੋ ਗਈ ਸੀ। ਡਿਰੇਵਾਲ ਦੇ ਸੁਲਾਹਨਾਮੇ ਅਨੁਸਾਰ ਹੁਣ ਉਹ ਬਾਲਗ ਸੀ,

ਤੇ ਆਪਣੇ ਘਰ ਦਾ ਪ੍ਰਬੰਧ ਕਰਨ ਦਾ ਹਕਦਾਰ ਸੀ, ਪਰ ਬੜੀ ਕੋਸ਼ਿਸ਼ ਤੇ ਕਸ਼ਮਕਸ਼ ਪਿਛੋਂ ਬੋਰਡ ਆਫ ਡਾਇਰੈਕਟਰਜ਼ ਪਾਸੋਂ ਉਸ ਨੂੰ ਇਹ ਅਧਕਾਰ ਮਿਲਿਆ। ਉਸਨੂੰ ਆਪਣੇ ਪੁਤਰ ਸਮਾਨ ਸਮਝਣ ਵਾਲੇ ਲਾਰਡ ਡਲਹੌਜ਼ੀ ਨੇ ਇਸ ਥੋੜੀ ਜਿੰਨੀ ਸਵਤੰਤਰਤਾਂ ਦੀ ਪ੍ਰਾਪਤੀ ਵਿਚ ਵੀ ਬੜੀਆਂ ਰੁਕਾਵਟਾਂ ਪਾਈਆਂ ਪਰ ਉਹ ਅਸਫਲ ਰਿਹਾ।

ਇਸ ਅਰਸੇ ਵਿਚ ਦਲੀਪ ਸਿੰਘ ਨੇ ਇੰਗਲੈਂਡ ਵਿਚ ਅੰਗਰੇਜ਼ੀ ਫਰਾਂਸੀਸੀ ਤੇ ਇਟਲੀ ਅਰ ਜਰਮਨੀ ਆਦਿ ਜ਼ਬਾਨਾਂ ਵਿਚ ਚੰਗੀ ਮਹਾਰਤ ਪੈਦਾ ਕਰ ਲਈ ਸੀ। ਇਨੀ ਦਿਨੀ ਕੁਝ ਰਕਮ ਓਸ ਨੇ ਅਮ੍ਰਿਤਸਰ ਧਰਮ ਕਰਜਾਂ ਦੀ ਸਹਾਇਤਾ ਲਈ ਤੇ ਕੁਝ ਰਕਮ ਇੰਗਲੈਂਡ ਦੇ ਲੋੜ-ਵੰਦਾਂ ਨੂੰ ਦਾਨ ਦੇ ਤੌਰ ਤੇ ਵੀ ਘਲੀ।

ਮਹਾਰਾਜੇ ਦੀ ਮਰਜ਼ੀ ਪ੍ਰਦੇਸ ਯਾਤਰਾ ਦੀ ਵੀ ਸੀ, ਸੋ ਉਹ ਡਾਕਟਰ ਤੇ ਲੇਡੀ ਲਾਗਨ ਨੂੰ ਨਾਲ ਲੈਕੇ ਫਰਾਂਸ ਤੇ ਇਟਲੀ ਦੀ ਸੈਰ ਨੂੰ ਗਿਆ। ਇਥੇ ਹੀ ਉਸਨੂੰ ਖ਼ਬਰ ਮਿਲੀ ਕਿ ਲਖਨਊ ਦੇ ਨਵਾਬ ਵਾਜਦ ਅਲੀ ਨੂੰ ਪੰਜਾਹ ਲਖ ਰੁਪਿਆ ਸਾਲਾਨਾ ਦੀ ਪੈਨਸ਼ਨ ਮਿਲ ਰਹੀ ਹੈ। ਤਾਂ ਉਸ ਸੋਚਿਆ ਕਿ "ਪੰਜਾਬ ਵਰਗੀ ਏਡੀ ਵਡੀ ਸਲਤਨਤ ਦੇ ਵਾਲੀ ਨੂੰ ਸਿਰਫ ਪੰਜਾਹ ਲਖ ਕਿਉਂ ?"

ਹਕੂਮਤ ਨਾਲ ਹਕੂਕ ਲਈ ਲਿਖਾ ਪੜ੍ਹੀ

ਉਸਦੇ ਸਾਥੀਆਂ ਤੇ ਮਿੱਤਰਾਂ ਨੇ ਸਲਾਹ ਦਿਤੀ ਕਿ ਉਹ ਡਾਇਰੈਕਟਰਾਂ ਦੇ ਬੋਰਡ ਨੂੰ ਇਸ ਬਾਰੇ ਚਿਠੀ ਲਿਖੇ। ਚੁਨਾਂਚਿ ੧੮੫੬ ਵਿਚ ਉਸਨੇ ਹੇਠ ਲਿਖੇ ਭਾਵ ਦੀ ਚਿਠੀ ਲਿਖੀ 'ਜਦੋਂ ਮੈਂ ਸਿਰਫ ਦਸਾਂ ਸਾਲਾਂ ਦਾ ਮਾਸੂਮ ਬਚਾ ਸਾਂ, ਤਾਂ ਅੰਗਰੇਜ਼ ਰੈਜ਼ੀਡੈਂਟ ਤੇ ਆਪਣੀ ਕੌਂਸਲ ਦੇ ਵਜ਼ੀਰਾਂ ਦੇ ਕਹਿਣ ਪੁਰ ਮੈਂ ਅੰਗਰੇਜ਼ੀ ਸਰਕਾਰ ਨੂੰ ਪੰਜਾਬ ਸੌਂਪ ਦਿਤਾ ਸੀ। ਉਹਨਾਂ ਨੇ ਮੈਨੂੰ ਕਿਹਾ ਸੀ ਕਿ ਅਜਿਹਾ ਕਰਨਾਂ ਮੇਰੇ ਭਵਿਸ਼ ਦੇ ਭਲੇ ਲਈ ਬੜਾ ਜ਼ਰੂਰੀ

ਹੈ। ਹੁਣ ਮੈਂ ਭਰੋਸਾ ਕਰਦਾ ਹਾਂ, ਕਿ ਮੇਰਾ ਪਿਛੋਂ ਦਾ ਰਵਈਆ, ਮੇਰੀ ਪੋਜ਼ੀਸ਼ਨ ਤੇ ਮਾਨ ਮਰਯਾਦਾ ਆਦਿ ਨੂੰ ਵਿਚਾਰ ਕੇ ਮੇਰੇ ਲਈ ਕੋਈ ਚੰਗਾ ਪ੍ਰਬੰਧ ਕੀਤਾ ਜਾਵੇ। ਨਾਲ ਹੀ ਮੈਨੂੰ ਦਸਿਆ ਜਾਵੇ, ਕਿ ਪੰਜਾਬ ਦੇ ਸ਼ਾਹੀ ਘਰਾਣੇ ਦੇ ਕਿਸ ਕਿਸ ਮੈਂਬਰ ਨੂੰ ਕੀ ਕੁਝ ਮਿਲਦਾ ਹੈ?" ਇਸ ਚਿਠੀ ਦਾ ਪੂਰੇ ਡੇਢ ਮਹੀਨੇ ਪਿਛੋਂ ਜਵਾਬ ਆਇਆ:-"ਇੰਗਲੈਂਡ ਵਿਚ ਰਹਿਣ ਸਮੇਂ ਮਹਾਰਾਜੇ ਦਾ ਜਿਹੜਾ ਵਤੀਰਾ ਰਿਹਾ ਹੈ, ਉਸ ਤੋਂ ਡਾਇਰੇਕਟਰਜ਼ ਬੜੇ ਪ੍ਰਸੰਨ ਹਨ, ਇਸ ਲਈ ਬੋਰਡ ਤੁਹਾਡੀ ਰਿਹਾਇਸ਼ੀ ਥਾਂ ਤੋਂ ਰਾਖੀ ਚੁਕ ਲੈਣ ਲਈ ਤਿਆਰ ਹੈ। ਸ਼ਾਹੀ ਘਰਾਣੇ ਦੇ ਮੈਂਬਰਾਂ ਦੇ ਅਲਾਉਂਸ ਬਾਰੇ ਹਿੰਦੁਸਤਾਨ ਤੋਂ ਜਵਾਬ ਆ ਜਾਣ ਪੁਰ ਲਿਖਿਆ ਜਾਵੇਗਾ।"

ਮਹਾਰਾਜੇ ਨੇ ਹਾਲੀਂ ਇਸ ਚਿਠੀ ਦਾ ਜਵਾਬ ਵੀ ਨਹੀਂ ਸੀ ਦਿਤਾ ਕਿ ਹਿੰਦੁਸਤਾਨ ਵਿਚ ੧੮੫੭ ਦਾ ਗ਼ਦਰ ਸ਼ੁਰੂ ਹੋ ਗਿਆ। ਮਹਾਰਾਜਾ ਇੰਗਲੈਂਡ ਜਾਣ ਸਮੇਂ ਆਪਣਾ ਬਹੁਤ ਸਾਰਾ ਕੀਮਤੀ ਸਾਮਾਨ ਫਤਹਿ ਗੜ੍ਹ ਹੀ ਰਖ ਗਿਆ ਸੀ, ਪਰ ਬਦਕਿਸਮਤੀ ਨਾਲ ੫੭ ਦੇ ਗ਼ਦਰ ਵਿਚ ਇਹ ਸਭ ਕੁਝ ਲੁਟ ਮਾਰ ਦੀ ਭੇਟ ਹੋ ਗਿਆ, ਤੇ ਕਈ ਰਾਖੇ ਤੇ ਪਹਿਰੇਦਾਰ ਕਤਲ ਕਰ ਦਿਤੇ ਗਏ। ਇਹ ਖ਼ਬਰ ਸੁਣਕੇ ਦਲੀਪ ਸਿੰਘ ਨੂੰ ਬੜਾ ਦੁਖ ਹੋਇਆ। ਉਸਨੇ ਇਸ ਕੀਮਤੀ ਸਾਮਾਨ ਦੀ ਜ਼ਿੰਮੇਵਾਰੀ ਸਰਕਾਰ ਪੁਰ ਪਈ, ਪਰ ਇਸ ਚਿਠੀ ਦਾ ਕਿਸੇ ਉਤਰ ਦੇਣਾ ਵੀ ਜ਼ਰੂਰੀ ਨਾ ਸਮਝਿਆ।

ਸੰਨ ੧੮੫੯ ਈ: ਵਿਚ ਕੁਝ ਜਾਲ੍ਹੀ ਚਿਠੀਆਂ ਫੜੀਆਂ ਗਈਆਂ, ਜਿਹੜੀਆਂ ਮਹਾਰਾਜਾ ਦਲੀਪ ਸਿੰਘ ਵਲੋਂ ਆਪਣੀ ਮਾਤਾ ਨੂੰ ਚੁਪ ਚਾਪ ਇੰਗਲੈਂਡ ਮੰਗਾ ਲੈਣ ਸਬੰਧੀ ਸਨ। ਇਹ ਚਿਠੀਆਂ ਨੀਪਾਲ ਦੇ ਰਾਣਾ ਜੰਗ ਬਹਾਦਰ ਦੇ ਹਥ ਆ ਗਈਆਂ। ਉਸ ਨੇ ਅੰਗਰੇਜ਼ ਰੇਜ਼ੀਡੈਂਟ ਦਵਾਰਾ ਹਿੰਦੀ ਸਰਕਾਰ ਪਾਸ ਚਿਠੀਆਂ ਭੇਜ ਦਿਤੀਆਂ, ਤੇ ਉਥੋਂ ਕੋਰਟ ਆਫ਼ ਡਾਇਰੇਕਟਰਜ਼ ਦੇ ਸਪੁਰਦ ਮੁਆਮਲਾ ਹੋਇਆ। ਕੋਰਟ ਦੇ ਮੈਂਬਰਾਂ ਨੇ

ਮ: ਲਾਗਨ ਰਾਹੀਂ ਪੜਤਾਲ ਕਰਾਈ । ਇਸ ਪੁਛ ਪੜਤਾਲ ਵਿਚ ਸਾਰਾ ਮੁਆਮਲਾ ਜਾਹਲੀ ਸਾਬਤ ਹੋਇਆ । ਕਿਸੇ ਚਾਰ ਸੋ ਵੀਹ ਨੇ ਮਹਾਰਾਣੀ ਜਿੰਦਾਂ ਪਾਸੋਂ ਕੁਝ ਰਕਮ ਹੜਪ ਕਰਨ ਲਈ ਇਹ ਚਿਠੀ ਪੱਤਰ ਤਿਆਰ ਕੀਤਾ ਸੀ।

ਮਾਤ-ਪਿਆਰ

ਇਸ ਪੁਛ ਗਿਛ ਸਮੇਂ ਮ: ਦਲੀਪ ਸਿੰਘ ਨੂੰ ਆਪਣੀ ਮਾਤਾ ਦੀ ਯਾਦ ਤਾਜ਼ਾ ਹੋ ਗਈ। ਅੰਗਰੇਜ਼ਾਂ ਤੇ ਡੋਗਰੇ ਸਰਦਾਰਾਂ ਰਾਹੀਂ ਮਹਾਰਾਣੀ ਦੇ ਚਾਲ ਚਲਨ ਬਾਰੇ ਬਹੁਤ ਕੁਝ ਉਸ ਦੇ ਕੰਨੀ ਪਾਇਆ ਗਿਆ ਸੀ । ਇਥੋਂ ਤਕ ਕਿ ਸਿਖ ਰਾਜ ਦੀ ਤਬਾਹੀ ਦੀ ਜ਼ਿੰਮੇਵਾਰੀ ਵੀ ਮਹਾਰਾਣੀ ਜਿੰਦਾਂ ਪੁਰ ਪਾਈ ਗਈ ਸੀ, ਪਰ ਦਲੀਪ ਸਿੰਘ ਵੀ ਆਖਰ ਮਨੁੱਖ-ਦਿਲ ਰਖਦਾ ਸੀ। ਉਹ ਸਭ ਕੁਝ ਭੁਲ ਗਿਆ।ਉਹ ਪ੍ਰਦੇਸ ਵਿਚ ਆਕੇ ਸਭ ਕੁਝ ਗਵਾ ਬੈਠਾਸੀ, ਪਰ ਮਾਂ ਦੀ ਗੋਦੀ ਵਿਚ ਸਿਰ ਰਖਕੇ ਇਕ ਵਾਰੀ ਰਜਕੇ ਰੋਣਾ ਚਾਹੁੰਦਾ ਸੀ। ਉਸਨਾਲ ਇਕ ਪੰਡਤ ਵੀ ਹਿੰਦੁਸਤਾਨ ਚੋਂ ਵਲੈਤਗਿਆ ਸੀ,ਜਿਹੜਾ ਦਲੀਪ ਸਿੰਘ ਨਾਲ ਹੀ ਈਸਾਈ ਹੋ ਗਿਆ ਸੀ। ਉਹ ਇਨੀ ਦਿਨੀ ਹਿੰਦੁਸਤਾਨ ਜਾ ਰਿਹਾ ਸੀ। ਉਸ ਹਥ ਦਲੀਪ ਸਿੰਘ ਨੇ ਆਪਣੀ ਪਿਆਰੀ ਮਾਂ ਨੂੰ ਚਿਠੀ ਲਿਖ ਭੇਜੀ। ਪੰਡਤ ਆਪ ਤਾਂ ਨੀਪਾਲ ਨਾ ਜਾ ਸਕਿਆ, ਪਰ ਉਹ ਚਿਠੀ ਨੀਪਾਲ ਦੇ ਰੇਜ਼ੀਡੈਂਟ ਨੂੰ ਭਿਜਵਾ ਦਿਤੀ, ਜਿਸ ਨੇ ਉਹ ਚਿਠੀ ਇਕ ਉਦਾਸੀ ਮਨੀ ਰਾਮ ਰਾਹੀਂ ਰਾਣੀ ਜਿੰਦ ਕੌਰ ਪਾਸ ਭੇਜ ਦਿਤੀ।

ਮਹਾਰਾਣੀ ਆਪਣੇ ਪੁਤਰ ਵਲੋਂ ਘਲੀ ਕਿਸੇ ਖ਼ਬਰ ਨੂੰ ਉਡੀਕਦੀ ਰੋ ਰੋ ਫਾਵੀ ਹੋ ਗਈ ਸੀ। ਕਈ ਵਾਰੀ ਉਸ ਆਪਣੀ ਮੌਜੂਦਾ ਦਸ਼ਾ ਤੋਂ ਦੁਖੀ ਹੋ ਕੇ ਆਤਮ ਘਾਤ ਕਰ ਲੈਣ ਦਾ ਵੀ ਇਰਾਦਾ ਕਰ ਲਿਆ, ਪਰ ਫਿਰ ਪੁਤਰ ਦੇ ਮਿਲਾਪ ਦੀ ਆਸ ਨੇ ਬੁਝਦਾ ਦੀਵਾ ਹਵਾ ਦੇ ਬੁੱਲਿਆਂ ਤੋਂ ਬਚਾਈ ਰਖਿਆ। ਅਜ ਉਸ ਦੀਆਂ ਆਸਾਂ ਪੂਰੀਆਂ ਹੋਈਆਂ। ਉਸ

ਦੇ ਪੁਤਰ ਨੇ ਆਪਣੇ ਹਥਾਂ ਨਾਲ ਦੁਖੀ ਮਾਂ ਦੀ ਨਿਰੀ ਸੁਖ ਸਾਂਦ ਹੀ ਨਹੀਂ ਲਿਖ ਪੁਛੀ ਸੀ, ਸਗੋਂ ਚਿਠੀ ਚੋਂ ਜਿੰਦਾਂ ਨੇ ਪੁਤਰ ਨੂੰ ਮਿਲਾਪ ਲਈਬੇ-ਬਹੱਲ ਪਾਇਆ। ਇਸ ਚਿਠੀ ਵਿਚ ਦਲੀਪ ਸਿੰਘ ਨੇ ਮਾਂ ਨੂੰ ਨੀਪਾਲ ਵਿਚ ਹੀ ਰਹਿਣ ਦੀ ਰਾਏ ਦਿਤੀ, ਤੇ ਆਸ ਦਵਾਈ, ਕਿ ਉਹ ਛੇਤੀ ਹੀ ਆਪਣੀ ਦੁਖੀ ਮਾਂ ਦੇ ਪੈਰਾਂ ਵਿਚ ਆ ਸਿਰ ਰਖੇਗਾ।

ਦਲੀਪ ਸਿੰਘ ਬਾਲਗ ਹੋ ਗਿਆ ਸੀ। ਇਸ ਲਈ ਉਸ ਦੇ ਰਖਯਕ ਡ: ਲਾਗਨ ਨੂੰ ਰਖੇ ਜਾਣ ਦੀ ਕੰਪਨੀ ਨੇ ਲੋੜ ਨਾ ਸਮਝੀ, ਕਿਉਂਕਿ ਉਸ ਦੀ ਤਨਖਾਹ ਕੰਪਨੀ ਦੇ ਖਜ਼ਾਨਿਓਂ ਨਿਕਲਦੀ ਸੀ। ਦਲੀਪ ਸਿੰਘ ਨੇ ਕੰਪਨੀ ਨੂੰ ਲਿਖਿਆ ਕਿ ਡਾਕਟਰ ਲਾਗਨ ਨੇ ਉਸ ਦੀ ਔਖੇ ਸਮੇਂ ਬੜੀ ਸਹਾਇਤਾ ਕੀਤੀ ਹੈ, ਤੇ ਨਾਲ ਹੀ ਕੰਪਨੀ ਦੀ ਸੇਵਾ ਵੀ – ਇਸ ਬਦਲੇ ਉਸਨੂੰ ਜਵਾਬ ਨਾ ਦਿਤਾ ਜਾਵੇ, ਪਰ ਉਸਦੀ ਇਕ ਨਾ ਸੁਣੀ ਗਈ।

ਮ: ਦਲੀਪ ਸਿੰਘ ਦੇ ਭਤੀਜੇ (ਮ: ਸ਼ੇਰ ਸਿੰਘ ਦੇ ਪੁਤਰ) ਸਹਿਦੇਵ ਸਿੰਘ ਨੇ ਉਸਨੂੰ ਆਪਣੇ ਅਲਾਉਂਸ ਬਾਰੇ ਚਿਠੀ ਲਿਖੀ। ਮਹਾਰਾਜਾ ਦਲੀਪ ਸਿੰਘ ਕੰਪਨੀ ਨਾਲ ਕਾਫ਼ੀ ਦੇਰ ਚਿਠੀ ਪੱਤਰ ਕਰਨ ਪਿਛੋਂ ਉਸ ਲਈ ਪੰਜ ਹਜ਼ਾਰ ਰੁਪਿਆ ਮਾਹਵਾਰ ਮਨਜ਼ੂਰ ਕਰਾ ਸਕਿਆ।

ਮਹਾਰਾਜਾ ਦਲੀਪ ਸਿੰਘ ਨੂੰ ਆਪਣਾ ਰਵੱਈਆ ਬਹੁਤ ਅੱਛਾ ਰਖਣ ਦਾ ਫਲ ੨੦ ਮਈ ੧੮੫੯ ਨੂੰ ਮਿਲ ਗਿਆ। ਲਾਰਡ ਸਟੇਨਲੇ ਵਲੋਂ ਚਿਠੀ ਆਈ ਕਿ "ਤੁਸੀ ਅੰਗਰੇਜ਼ੀ ਕਾਨੂੰਨ ਅਨੁਸਾਰ ਹੁਣ ਬਾਲਗ ਹੋ ਗਏ ਹੋ, ਇਸ ਲਈ ਅਗੋਂ ਤੁਹਾਨੂੰ ਪੰਜ ਲਖ ਦੀ ਥਾਂ ਢਾਈ ਲਖ ਰੁਪਿਆ ਸਾਲਾਨਾ ਮਿਲੇਗਾ।"

ਮਹਾਰਾਜੇ ਨੇ ਪੁਛ ਘਲਿਆ, "ਕੀ ਇਹ ਰਕਮ ਮੇਰੇ ਪਿਛੋਂ ਮੇਰੇ ਪ੍ਰਵਾਰ ਨੂੰ ਵੀ ਮਿਲਦੀ ਰਹੇਗੀ ?"

ਇਸਦਾ ਜਵਾਬ ੨੪ ਜੂਨ ਨੂੰ ਆਇਆ :– "ਪੰਜੀ ਹਜ਼ਾਰ ਪੌਂਡ (ਢਾਈ ਲਖ ਰੁਪਿਆ) ਸਾਲਾਨਾ ਚੋਂ ਤੁਹਾਨੂੰ ਜ਼ਿੰਦਗੀ ਭਰ ਪੰਦਰਾਂ ਹਜ਼ਾਰ ਪੌਂਡ ਸਾਲਾਨਾਂ ਦਿਤੇ ਜਾਣਗੇ। ਦਸ ਹਜ਼ਾਰ ਪੌਂਡ ਚੋਂ ਰਾਣੀ ਦਲੀਪਸਿੰਘ ਨੂੰ

ਤਿੰਨ ਹਜ਼ਾਰ ਪੌਂਡ ਸਾਲਾਨਾ ਮਿਲਣਗੇ, ਤੇ ਬਾਕੀ ਰਕਮ ਤੁਹਾਡੇ ਵਾਰਸਾਂ ਵਿਚ ਵੰਡ ਦਿਤੀ ਜਾਵੇਗੀ ।"

ਪਹਿਲੀ ਨਵੰਬਰ ਨੂੰ ਦਲੀਪ ਸਿੰਘ ਨੇ ਫਿਰ ਇਕ ਚਿਠੀ ਲਿਖੀ – "ਵਾਰਸਾਂ ਨੂੰ ਮਿਲਣ ਵਾਲੀ ਰਕਮ ਚੋਂ ਜੋ ਕੁਝ ਬਚ ਜਾਵੇ, ਉਹ ਵਿਦਿਆ ਪ੍ਰਚਾਰ ਲਈ ਇਕ ਟਰਸਟ ਰਾਹੀਂ ਪੰਜਾਬ ਵਿਚ ਖਰਚ ਕੀਤੇ ਜਾਣ ਦੀ ਆਗਿਆ ਦਿਤੀ ਜਾਵੇ ।"

ਇਹਨੀਂ ਦਿਨੀਂ ਮਹਾਰਾਜਾ ਕਾਫ਼ੀ ਮਾਇਕ ਔਕੜ ਵਿਚ ਫਸਿਆ ਹੋਇਆ ਸੀ। ਉਸਨੇ ਡਾਕਟਰ ਲਾਗਨ ਰਾਹੀਂ ਸਰਕਾਰ ਨੂੰ ਕਈ ਵਾਰ ਆਪਣੀ ਫਤਹਿ ਗੜ੍ਹ ਵਾਲੀ ਪੂੰਜੀ ਬਾਰੰ ਤੇ ਪੰਜਾਬ ਦੇ ਸ਼ਾਹੀ ਘਰਾਣੇ ਨੂੰ ਦਿਤੀ ਪੈਨਸ਼ਨ ਦੇ ਹਿਸਾਬ ਬਾਰੇ ਲਿਖਿਆ, ਪਰ ਉਧਰੋਂ ਤਸਲੀ ਬਖ਼ਸ਼ ਉਤਰ ਨ ਮਿਲਿਆ । ਇਸ ਸਿਲਸਿਲੇ ਵਿਚ ਮਹਾਰਾਜੇ ਨੇ ਸਰ ਚਾਰਲਸ ਨਾਲ ਮੁਲਾਕਾਤ ਵੀ ਕੀਤੀ। ਚਾਰਲ਼ਸ ਨੇ ਦਲੀਪ ਸਿੰਘ ਪਾਸੋਂ ਹੇਠ ਲਿਖੇ ਭਾਵ ਦੀ ਇਕ ਲਿਖਤ ਲੈ ਲਈ –

> "ਮੈਂ ਆਪਣੇ ਖਰਚਾਂ ਲਈ ਪੰਝੀ ਹਜ਼ਾਰ ਪੌਂਡ ਸਾਲਾਨਾ ਤੇ ਆਪਣੀ ਮੌਤ ਪਿਛੋਂ ਆਪਣੇ ਵਾਰਸਾਂ ਲਈ ਵੀਹ ਹਜ਼ਾਰ ਪੌਂਡ ਸਾਲਾਨਾ ਲਈ ਬਿਨੈ ਕਰਦਾ ਹਾਂ। ਵਾਰਸਾਂ ਦੇ ਨਾ ਹੋਣ ਤੇ ਇਸ ਰਕਮ ਨੂੰ ਹਿੰਦੁਸਤਾਨ ਵਿਚ ਵਿਦਿਆ ਆਦ ਜ਼ਰੂਰੀ ਲੋੜਾਂ ਤੇ ਖਰਚ ਕੀਤਾ ਜਾਵੇ। ਇਸ ਪਿਛੋਂ ਮੇਰਾ ਹਿੰਦੀ ਸਰਕਾਰ ਪੁਰ ਕੋਈ ਦਾਹਵਾ ਨਹੀਂ ਰਹੇਗਾ– ।"
>
> (ਦਸਖ਼ਤ) ਦਲੀਪ ਸਿੰਘ
>
> ੨੦ ਜਨਵਰੀ ੧੮੬੦ ਈਸਵੀ।

ਸਵਾ ਦੋ ਮਹੀਨਿਆਂ ਦੀ ਉਡੀਕ ਪਿਛੋਂ ਉਪਰਲੀ ਚਿਠੀ ਦਾ ਜਵਾਬ ਆਇਆ ਕਿ "ਸੰਨ ੧੮੪੯ ਦੇ ਸੁਲਾਹ ਨਾਮੇ ਅਨੁਸਾਰ ਜਿਹੜੀ ਰਕਮ ਸ਼ਾਹੀ ਘਰਾਣੇ ਵਿਚ ਤਕਸੀਮ ਹੋਣੋਂ ਬਚੀ ਹੈ, ਉਹ ਪੰਦਰਾਂ ਹਜ਼ਾਰ ਤੋਂ

ਵੀਹ ਹਜ਼ਾਰ ਪੌਂਡ ਤਕ ਹੋ ਸਕਦੀ ਹੈ, ਪਰ ਇਹ ਰਕਮ ਕਿਸੇ ਹੋਰ ਕੰਮ ਲਈ ਖਰਚ ਨਹੀਂ ਕੀਤੀ ਜਾ ਸਕਦੀ।"

ਤਿੰਨ ਅਪ੍ਰੈਲ ਨੂੰ ਮਹਾਰਾਜੇ ਨੇ ਤੰਗ ਆਕੇ ਚਿੱਠੀ ਲਿਖੀ ਕਿ – "ਮੈਂ ਸਰ ਚਾਰਲਸ ਰਾਹੀਂ ਜਿਹੜੀ ਚਿਠੀਭੇਜੀ ਸੀ,ਉਸਦਾ ਮੈਨੂੰ ਬੜਾ ਅਫਸੋਸ ਹੈ। ਉਹ ਮੈਂ ਵਾਪਸ ਲੈਂਦਾ ਹਾਂ। ੧੮੪੬ ਦੇ ਸਮਝੌਤੇ ਅਨੁਸਾਰ ਜਦ ਤਕ ਮੈਨੂੰ ਸ਼ਾਹੀ ਘਰਾਣੇ ਦੇ ਵਾਰਸਾਂ ਦੇ ਨਾਂ ਤੇ ਉਹਨਾਂ ਨੂੰ ਕਿੰਨੀ ਕਿੰਨੀ ਰਕਮ ਮਿਲਦੀ ਸੀ ਤੇ ਉਹਨਾਂ ਚੋ ਹੁਣ ਕਿਹੜੇ ਜ਼ਿੰਦਾ ਹਨ – ਆਦਿ ਗਲਾਂ ਦੀ ਪੂਰੀ ਤਫਸਸੀਲ ਨ ਦਿਤੀ ਜਾਵੇ, ਮੈਂ ਆਪਣਾ ਉਪ੍ਰੋਕਤ ਦਾਹਵਾ ਛਡਣ ਲਈ ਤਿਆਰ ਨਹੀਂ।"

ਉਪਰਲੀ ਸਾਰੀ ਚਿਠੀ ਪਤ੍ਰ ਦਾ ਕੋਈ ਨਤੀਜਾ ਨ ਨਿਕਲਿਆ, ਜਿਸ ਲਈ ਮਹਾਰਾਜਾ ਅਤ ਨਿਰਾਸ ਹੋ ਗਿਆ।



# ਪੰਦਰਵਾਂ ਕਾਂਡ

## ਸਰਕਾਰ ਅੰਗਰੇਜ਼ੀ ਤੋਂ ਅਤ ਨਿਰਾਸਤਾ

ਦਲੀਪ ਸਿੰਘ ਸਰਕਾਰ ਅੰਗਰੇਜ਼ੀ ਦੇ ਰਵਈਏ ਤੋਂ ਡਾਢਾ ਨਿਰਾਸ ਹੋ ਗਿਆ ਸੀ। ਸੰਨ ੧੮੫੭ ਤੋਂ ਪਹਿਲਾਂ ਭਾਰਤ ਦੀ ਵਾਗ ਡੋਰ ਕੰਪਨੀ ਦੇ ਹਥ ਸੀ, ਤੇ ਹੁਣ ਸਰਕਾਰ ਅੰਗਰੇਜ਼ੀ ਹਥ, ਤੇ ਮਹਾਰਾਣੀ ਵਿਕਟੋਰੀਆ ਦੀ ਸਪੁਰਦਗੀ ਵਿਚ, ਤਾਂ ਵੀ ਉਸ ਲਈ ਕੋਈ ਫਰਕ ਨਹੀਂ ਸੀ ਪਿਆ। ਜਿਉਂ ਜਿਉਂ ਉਸ ਪਾਸ ਧਨ ਘਟੀ ਜਾ ਰਿਹਾ ਸੀ, ਉਸ ਦਾ ਸਾਥ ਵਡੇ ਵਡੇ ਅੰਗਰੇਜ਼ ਛਡ ਰਹੇ ਸਨ। ਮਹਾਰਾਣੀ ਵਿਕਟੋਰੀਆ ਦੀ ਉਸ ਪੁਰ ਉਦੋਂ 'ਨਜ਼ਰੇ-ਇਨਾਇਤ' ਸੀ – ਜਦ ਮਹਾਰਾਜਾ ਕੰਪਨੀ ਦਾ ਬੰਦੀ ਸੀ, ਪਰ ਹੁਣ ਜਦ ਉਹ ਸਰਕਾਰ ਅੰਗਰੇਜ਼ੀ ਪਾਸੋਂ ਪੈਨਸ਼ਨ ਲੈਣ ਲਈ ਤਰਲੇ ਕਢਦਾ ਸੀ, ਤਾਂ ਉਸਦੀ ਸਨੇਹੀ ਮਹਾਰਾਣੀ ਵਿਕਟੋਰੀਆ ਵੀ ਖ਼ਾਮੋਸ਼ ਸੀ।

ਇਸ ਅਤ-ਨਾਜ਼ਕ ਸਮੇਂ ਉਸਦਾ ਜੀ ਵਿਆਕੁਲ ਹੋ ਗਿਆ ਕਿ ਕਿਹੜੀ ਘੜੀ ਹਿੰਦੁਸਤਾਨ ਪਹੁੰਚ ਕੇ ਆਪਣੀ ਮਾਂ ਨੂੰ ਗਲਵਕੜੀ ਪਾ ਲਏ। ਉਸਨੇ ਗਵਰਨਰ ਜਨਰਲ ਤੋਂ ਆਪਣੇ ਵਤਨ ਆਉਣ ਦੀ ਆਗਿਆ ਮੰਗੀ। ਇਸ ਸ਼ਰਤ ਪੁਰ ਅਜਾਜ਼ਤ ਮਿਲ ਗਈ ਕਿ ਉਹ ਪੰਜਾਬ ਵਿਚ ਨਹੀਂ ਜਾ ਸਕਦਾ – ਹਾਂ ਮ: ਜਿੰਦਾਂ ਦੀ ਰਿਹਾਇਸ਼ ਦਾ ਪ੍ਰਬੰਧ ਕਿਧਰੇ ਵੀ ਕੀਤਾ ਜਾ ਸਕਦਾ ਹੈ। ਚੁਨਾਂਚਿ ਦਸੰਬਰ ੧੮੬੦ ਈ: ਨੂੰ ਉਹ ਹਿੰਦੁਸਤਾਨ ਵਲ ਰਵਾਨਾ ਹੋ ਗਿਆ।

## ਮਾਂ ਪੁੱਤਰ ਦਾ ਮੇਲ

ਕਲਕਤੇ ਪਹੁੰਚਕੇ ਦਲੀਪ ਸਿੰਘ ਸਪੈਨਸਿਜ਼ ਹੋਟਲ ਵਿਚ ਠਹਿਰਿਆ। ਉਸਨੇ ਆਪਣੀ ਮਾਤਾ ਨੂੰ ਮੰਗਾਣ ਲਈ ਇਕ ਆਦਮੀ ਨੀਪਾਲ ਘਲਿਆ, ਮਹਾਰਾਣੀ ਆਪਣੇ ਪੁਤਰ ਦੇ ਹਿੰਦੁਸਤਾਨ ਪੁਜਣ ਪੁਰ ਬਹੁਤ ਖੁਸ਼ ਹੋਈ, ਪੁਤਰ ਦੇ ਵਿਛੋੜੇ ਨੇ ਉਸਦੀ ਸਿਹਤ ਤੇ ਨਿਗਾਹ ਬਿਲਕੁਲ ਬਰਬਾਦ ਕਰ ਦਿਤੀ ਸੀ, ਪਰ ਜਿਗਰ ਦੇ ਟੁਕੜੇ ਦਾ ਸੁਨੇਹਾ ਪੁਜਦੇ ਸਾਰ ਉਹ ਕਲਕਤੇ ਵਲ ਰਵਾਨਾ ਹੋ ਗਈ। ਅਜ ਚੋਦਾਂ ਸਾਲ – ਪੂਰੇ ਇਕ ਯੁਗ ਪਿਛੋਂ–ਉਹ ਆਪਣੇ ਚੰਨ ਦਾ ਮੂੰਹ ਵੇਖਣ ਚਲੀ ਜਾ ਰਹੀ ਸੀ।ਰਾਹ ਦੀਆਂਔਖਿਆਈਆਂ ਤੇ ਪਹਾੜਾਂ ਅਰ ਦਰਿਆਵਾਂ ਨੂੰ ਚੀਰਦੀ ਉਹ ਫਰਵਰੀ ੧੮੬੧ ਨੂੰ ਰਾਣੀ ਗੰਜ ਆ ਪੁਜੀ। ਉਧਰ ਦਲੀਪ ਸਿੰਘ ਲਈ ਪਲ ਪਲ ਦੀ ਦੇਰ ਸਦੀਆਂ ਦੇ ਬਰਾਬਰ ਸੀ, ਉਹ ਕਲਕਤੇ ਬੈਠਾ ਨਾ ਉਡੀਕ ਸਕਿਆ – ਸਿੱਧਾ ਰਾਣੀ ਗੰਜ ਨੂੰ ਤੁਰ ਪਿਆ।

ਅਖੀਰ ਉਹ ਸੁਹਾਵੀ ਘੜੀ ਆ ਹੀ ਪੁਜੀ, ਜਦ ਦੋਹਾਂ ਦੁਖੀ ਮਾਂ

ਪੁੱਤਰ ਦਾ ਮਿਲਾਪ ਹੋਣਾ ਸੀ। ਸਵੇਰ ਤੋਂ, ਬਿਨਾਂ ਕੁਝ ਖਾਧੇ ਪੀਤੇ ਹੀ ਰਾਣੀ ਗੰਜ ਦੇ ਡਾਕ ਬੰਗਲੇ ਵਿਚ ਦਲੀਪ ਸਿੰਘ ਨੀਪਾਲ ਦੇ ਰਾਹ ਵਲ ਅੱਖਾਂ ਲਾਈ ਉਡੀਕਾਂ ਵਿਚ ਬੈਠਾ ਸੀ। ਦੂਰੋਂ ਧੂੜ ਉਡਦੀ ਨਜ਼ਰ ਆਈ, ਪੈਦਲ ਹੀ ਨਠ ਉਠਿਆ। ਪਾਲਕੀ ਨੂੰ ਜਾ ਕੇ ਚੁੰਮਿਆਂ। ਅਖਾਂ ਚੋਂ ਆਸੂੰ ਨਿਕਲ ਆਏ – ਭਰਿਆਕੇ ਆਖਣ ਲਗਾ ''ਮਾਂ – ਤੇਰਾ ਦਲੀਪ ਆ ਗਿਆ ਈ।'' ਕਹਾਰਾਂ ਡੋਲੀ ਰਖ ਦਿਤੀ। ਮਾਂ ਬਾਹਿਰ ਨਿਕਲੀ। ਉਸਦੇ ਖ਼ਿਆਲ ਵਿਚ ਅਜ ਵੀ ਦਲੀਪ ਸਿੰਘ ਗੋਦੀ ਖੇਡਦਾ ਬਾਲ ਹੀ ਸੀ।

ਉਸ ਦਲੀਪ ਨੂੰ ਚੁੰਮਿਆਂ ਤੇ ਛਾਤੀ ਨਾਲ ਲਾਇਆ। ਜਦ ਉਸਦੀਆਂ ਕੰਬ ਰਹੀਆਂ ਢਿਫੀਆਂ ਉਂਗਲਾਂ ਦਲੀਪ ਦੇ ਮੂੰਹ ਤੇ ਅਖਾਂ ਤੇ ਫਿਰੀਆਂ ਤਾਂ ਉਸ ਮਹਿਸੂਸ ਕੀਤਾ ਕਿ ਉਸ ਦੇ ਪੁਤਰ ਦੇ ਨੈਣਾਂ ਚੋਂ ਫਰਨ ਫਰਨ ਅਥਰੂੰ ਵਗ ਰਹੇ ਹਨ। ਉਸ ਦੇ ਨੈਣਾਂ ਨੇ ਵੀ ਛਹਿਬਰ ਲਾ ਦਿਤੀ। ਦੋਵੇਂ ਮਾਂ ਪੁਤਰ ਗਲਵਕੜੀ ਪਾ ਕੇ ਬਿਨਾਂ ਇਕ ਸ਼ਬਦ ਮੂੰਹੋਂ ਕਢੇ ਕਿਨਾਂ ਚਿਰ ਖੁਸ਼ੀ ਦੇ ਅਥਰੂੰ ਕੇਰਦੇ ਰਹੇ। ਕੋਲ ਖੜੋਤੇ ਕਹਾਰ ਤੇ ਹੋਰ ਨੌਕਰ ਚਾਕਰ ਵੀ ਕਲੇਜਾ ਥੰਮਕੇ ਇਹ ਸੀਨ ਵੇਖ ਰਹੇ ਸਨ।

ਦੋਵੇਂ ਇਸੇ ਵੈਰਾਗ ਭਰੀ ਹਾਲਤ ਵਿਚ ਡਾਕ ਬੰਗਲੇ ਪੁਜੇ। ਪਿਛਲੇ ਦੁਖ ਸੁਖਾਂ ਦੀਆਂ ਗਲਾਂ ਹੋਈਆਂ। ਪੁਤਰ ਨੇ ਆਪਣਾ ਲੰਮਾ ਪੁਰਦਰਦ ਇਤਹਾਸ ਸੁਣਾਇਆ, ਪਰ ਮਾਂ ਆਪਣੇ ਸਾਰੇ ਦੁਖ ਪੀ ਗਈ। ਉਸਨੇ ਪੁਤਰ ਨੂੰ ਦਸਿਆ ਕਿ ਉਸਨੂੰ ਅਜ ਤਕ ਪੁਤਰ ਦੇ ਵਿਛੋੜੇ ਦੇ ਸਿਵਾ ਕੋਈ ਤਕਲੀਫ ਨਹੀਂ ਸੀ ਰਹੀ।

ਇਕ ਦਿਨ ਮਾਂ ਕਹਿਣ ਲਗੀ – "ਪੁਤਰ! ਤੇਰੇ ਪਿਤਾ ਦਾ ਰਾਜ, ਤੇਰਾ ਮੁਲਕ, ਤੇਰੇ ਸੁਨੇਹੀ ਤਾਂ ਫਰੰਗੀ ਨੇ ਖੋਹ ਲਏ, ਇਸ ਵਿਚ ਤੇਰਾ ਕਸੂਰ ਨਹੀਂ – ਪਰ ਤੇਰਾ ਧਰਮ ਤਾਂ ਕਿਸੇ ਜ਼ਬਰਦਸਤੀ ਨਹੀਂ ਖੋਹਿਆ। ਅਜ ਤੇਰੇ ਪਿਤਾ ਸ਼ੇਰੇ ਪੰਜਾਬ ਦੀ ਰੂਹ ਨੂੰ ਇਹ ਸੁਣਕੇ ਕਿੰਨਾ ਦੁਖ ਹੁੰਦਾ ਹੋਵੇਗਾ, ਕਿ ਉਸਦਾ ਲਾਲ ਕੁਸੰਗਤ ਵਿਚ ਫਸਕੇ ਆਪਣਾ ਧਰਮ ਵੀ

ਗਿਆ ਬੈਠਾ ਹੈ।"

ਦਲੀਪ ਦੇ ਮੂੰਹੋਂ ਕਿੰਨਾ ਚਿਰ ਕੁਝ ਨਾ ਨਿਕਲ ਸਕਿਆ। ਉਸ ਨੂੰ ਉਹ ਦਿਨ ਯਾਦ ਆ ਗਏ, ਜਦ ਬਾਲ-ਪਨ ਵਿਚ ਉਸਦੇ ਫਰੰਗੀ ਰਾਖਿਆਂ ਨੇ ਉਸਨੂੰ ਸਿਖ ਧਰਮ ਤੋਂ ਨਫ਼ਰਤ ਪੈਦਾ ਕਰਨ ਲਈ ਕੋਈ ਹੀਲਾ ਨਹੀਂ ਸੀ ਉਠਾ ਰਖਿਆ। ਉਹ ਬਚਿਆਂ ਵਾਂਗ ਰੋ ਕੇ ਮਾਂ ਦੇ ਚਰਨੀਂ ਲਗ ਗਿਆ। – "ਮਾਂ! ਮੈਨੂੰ ਮੁਆਫ਼ ਕਰ ਦੇਹ! ਮੈਥੋਂ ਭਾਰੀ ਅਪ੍ਰਾਧ ਹੋ ਗਿਆ ਹੈ, ਪਰ ਦਿਲੋਂ ਮੈਨੂੰ ਆਪਣੇ ਵਤਨ ਤੇ ਆਪਣੇ ਧਰਮ ਨਾਲ ਹੁਣ ਵੀ ਉਹੀ ਪਿਆਰ ਹੈ, ਤੇ ਮੈਂ ਸਿਖ ਸਜਕੇ ਆਪਣੇ ਪਿਤਾ ਤੇ ਤੇਰੀ ਆਤਮਾਂ ਨੂੰ ਮੁੜ ਪ੍ਰਸੰਨ ਕਰਨ ਦਾ ਯਤਨ ਕਰਾਂਗਾ।"

ਮਾਂ ਨੇ ਪੁਤਰ ਨੂੰ ਘੁਟ ਕੇ ਛਾਤੀ ਨਾਲ ਲਾ ਲਿਆ। ਇਸ ਪਿਛੋਂ ਕਿੰਨਾ ਚਿਰ ਉਹ ਪੁਤਰ ਨੂੰ ਜਫੀਆਂ ਪਾਂਦੀ ਤੇ ਚੁੰਮਦੀ ਰਹੀ।

ਇਹਨਾਂ ਦਿਨਾਂ ਵਿਚ ਹੀ ਬਹੁਤ ਸਾਰੇ ਸਿਖ ਸਿਪਾਹੀ ਚੀਨ ਚੋਂ ਵਾਪਸ ਹਿੰਦੁਸਤਾਨ ਔਂਦੇ ਹੋਏ ਕਲਕਤੇ ਠਹਿਰੇ। ਜਦ ਉਹਨਾਂ ਨੂੰ ਪਤਾ ਲਗਾ, ਕਿ ਉਹਨਾਂ ਦਾ ਜਲਾਵਤਨ ਮਹਾਰਾਜਾ ਕਲਕਤੇ ਦੇ ਹੋਟਲ ਵਿਚ ਹੀ ਠਹਿਰਿਆ ਹੋਇਆ ਹੈ, ਤਾਂ ਉਹਨਾਂ ਦੀ ਖੁਸ਼ੀ ਦੀ ਹਦ ਨਾ ਰਹੀ। ਉਹਨਾਂ ਹੋਟਲ ਘੇਰਲਿਆ, ਤੇ ਖੁਸ਼ੀ ਦੇ ਜੈਕਾਰੇ ਗਜਾਕੇ ਮਹਾਰਾਜੇ ਨੂੰ ਸਲਾਮੀ ਦਿਤੀ।

### ਸਰਕਾਰੀ-ਘਰ ਵਿਚ ਖਲਬਲੀ ਤੇ ਦੋਹਾਂ ਮਾਂ ਪੁਤ ਦੀ ਮੁੜ ਵਲੈਤ ਰਵਾਨਗੀ

ਗਵਰਨਰ ਜਨਰਲ ਨੂੰ ਜਦ ਇਸ ਗਲ ਦਾ ਪਤਾ ਲਗਾ ਤਾਂ ਉਹ ਇਕਦਮ ਘਬਰਾ ਉਠਿਆ। ਉਸ ਨੇ ਦਲੀਪ ਸਿੰਘ ਨੂੰ ਲਿਖ ਭੇਜਿਆ ਕਿ ਜਿੰਨਾਂ ਜਲਦੀ ਹੋ ਸਕੇ, ਹਿੰਦੁਸਤਾਨ ਛਡਕੇ ਇੰਗਲੈਂਡ ਰਵਾਨਾ ਹੋ ਜਾਵੇ। ਜਦ ਦਲੀਪ ਸਿੰਘ ਦਾ ਕੋਈ ਚਾਰਾ ਨਾ ਚਲ ਸਕਿਆ, ਤਾਂ ਉਹ ਲਖਾਂ ਹਸਰਤਾਂ ਦਿਲ ਵਿਚ ਦਬਾਈ ਆਪਣੀ ਮਾਂ ਨੂੰ ਨਾਲ ਲੈ ਇੰਗਲੈਂਡ ਰਵਾਨਾ ਹੋ

ਗਿਆ।

ਆਗੇ ਡ: ਲਾਗਨ ਨੇ ਇਕ ਮਹੱਲ ਲੈਨਕੇਸਟਰ ਗੇਟ ਵਿਚ ਇਹਨਾ ਦੀ ਰਿਹਾਇਸ਼ ਲਈ ਲੈ ਰਖਿਆ ਸੀ । ਮਹਾਰਾਣੀ ਜਿੰਦਾਂ ਆਪਣੇ ਬਚ ਸਣੇ ਇਸ ਰਿਹਾਇਸ਼ ਅਸਥਾਨ ਤੇ ਜਾ ਪੁਜੀ । ਉਹ ਹੁਣ ਬੜੀ ਕਮਜ਼ੋਰ ਹੋ ਗਈ ਸੀ, ਉਸਦੀਆਂ ਅੱਖਾਂ ਵੀ ਜਵਾਬ ਦੇ ਗਈਆਂ ਸਨ। ਦਲੀਪ ਸਿੰਘ ਨੇ ਲੰਡਨ ਦੇ ਚੰਗੇ ਸਿਆਣੇ ਡਾਕਟਰਾਂ ਰਾਹੀਂ ਇਲਾਜ ਕੀਤਾ, ਪਰ ਫਰਕ ਨਾ ਪਿਆ, ਫਿਰ ਵੀ ਮਹਾਰਾਣੀ ਖੁਸ਼ ਸੀ, ਕਿ ਉਸਦਾ ਚੰਨ ਤਾਂ ਉਸ ਪਾਸ ਹੈ ।

ਮਹਾਰਾਣੀ ਦੀ ਸੰਗਤ ਦੇ ਅਸਰ ਨਾਲ ਦਲੀਪ ਸਿੰਘ ਨੇ ਗਿਰਜੇ ਜਾਣਾ ਛਡ ਦਿਤਾ ਸੀ, ਤੇ ਦਿਨੋਂ ਦਿਨ ਈਸਾਈ ਧਰਮ ਵਿਚ ਉਸ ਦੀ ਸ਼ਰਧਾ ਘਟਦੀ ਗਈ। ਉਸਦੇ ਈਸਾਈ ਦੋਸਤਾਂ ਨੇ ਬਥੇਰੇ ਯਤਨ ਕੀਤੇ, ਕਿ ਉਸਨੂੰ ਮੁੜ ਉਸੇ ਵਲਗਣ ਵਿਚ ਫਸਾਇਆ ਜਾਵੇ, ਪਰ ਉਹ ਵਰੋ ਈਸਾ ਭਗਤਾਂ (ਕੰਪਨੀ ਦੇ ਕਾਰਿੰਦਿਆਂ) ਦੇ ਸਲੂਕ ਤੋਂ ਡਾਢਾ ਅਵਾਜ਼ਾਰ ਹੋ ਗਿਆ ਸੀ। ਉਸ ਨੂੰ ਇਥੋਂ ਤਕ ਮਸ਼ਵਰਾ ਦਿਤਾ ਗਿਆ ਕਿ ਉਹ ਮ: ਜਿੰਦਾਂ ਨੂੰ ਮੁੜ ਹਿੰਦੁਸਤਾਨ ਭੇਜ ਦੇਵੇ, ਪਰ ਉਹ ਇਹ ਗਲ ਨਾ ਮਨ ਸਕਿਆ ।

## ਮਾਂ ਪੁਤ ਤੋਂ ਫਿਰ ਵਖਰੇ

ਹੈਨਰੀ ਲਾਰੈਂਸ (ਇੰਡੀਆ ਕੌਂਸਲ ਦਾ ਮੈਂਬਰ) ਨੇ ਹਿੰਦੁਸਤਾਨ ਚੋ ਅੰਗਰੇਜ਼ੀ ਸਰਕਾਰ ਨੂੰ ਇੰਗਲੈਂਡ ਚਿਠੀ ਲਿਖੀ—ਕਿ "ਭਾਵੇਂ ਮਹਾਰਾਣੀ ਜਿੰਦ ਕੌਰਾਂ ਬੜੀ ਕਮਜ਼ੋਰ, ਹਡੀਆਂ ਦੀ ਮੁਠ ਤੇ ਅਖੋਂ ਅੰਨ੍ਹੀ ਹੈ, ਪਰ ਦਲੀਪ ਸਿੰਘ ਨੂੰ ਉਸਦੇ ਅਸਰਾਂ ਤੋਂ ਬਚਾਇਆ ਜਾਵੇ, ਵਰਨਾ ਕਿਸੇ ਵੇਲੇ ਵੀ ਕੋਈ ਖਤਰਨਾਕ ਘਟਨਾ ਵਾਪਰ ਸਕਦੀ ਹੈ।"

ਡਾਕਟਰ ਲਾਗਨ ਨੂੰ ਵੀ ਬੁਲਾਕੇ ਸਰਕਾਰ ਵਲੋਂ ਮਸ਼ਵਰਾ ਦਿਤਾ

ਗਿਆ, ਕਿ ਰਾਣੀ ਨੂੰ ਦਲੀਪ ਸਿੰਘ ਤੋਂ ਵਖ ਨਾ ਕੀਤਾ ਗਿਆ, ਤਾਂ ਉਸ ਦੇ ਵਜ਼ੀਫੇ ਪੁਰ ਅਸਰ ਪੈ ਸਕਦਾ ਹੈ।"

ਦਲੀਪ ਸਿੰਘ ਨੇ ਮਹਾਰਾਣੀ ਵਿਕਟੋਰੀਆ ਤਕ ਦੇ ਤਰਲੇ ਕਢੇ, ਕਿ ਬੁਢੀ ਮਾਂ ਨੂੰ ਉਸਤੋਂ ਵਖ ਨਾ ਕੀਤਾ ਜਾਵੇ, ਪਰ ਉਸ ਦੀ ਕਿਸੇ ਇਕ ਨਾ ਸੁਣੀ। ਅਖੀਰ ਅਤ ਮਜਬੂਰੀ ਦੀ ਹਾਲਤ ਵਿਚ ਲੰਡਨ ਤੋਂ ਦਸ ਮੀਲ ਦੇ ਫਾਸਲੇ ਤੇ ਕੈਨ ਸਿੰਗਟਨ ਸ਼ਹਿਰ ਵਿਚ ਇਕ ਮਹੱਲ ਐਬਿਗਡਨ ਹਾਊਸ ਨਾਂ ਦਾ ਮ: ਜਿੰਦਾਂ ਦੀ ਰਿਹਾਇਸ਼ ਲਈ ਖਰੀਦਿਆ ਗਿਆ, ਤੇ ਇਸ ਤਰ੍ਹਾਂ ਮਹਾਰਾਣੀ ਆਪਣੇ ਪੁਤਰ ਤੋਂ ਦੂਰ ਰਖਣ ਲਈ ਮਜਬੂਰ ਕਰ ਦਿਤੀ ਗਈ। ਉਸ ਨੂੰ ਦਲੀਪ ਸਿੰਘ ਦਾ ਸਹਾਰਾ ਹੀ ਸੀ, ਉਹ ਵੀ ਜਾਂਦਾ ਰਿਹਾ,ਤੇ ਹੁਣ ਉਹ ਬਿਲਕੁਲ ਲਾਚਾਰ ਹੋ ਗਈ।

ਦਲੀਪ ਸਿੰਘ ਸਰਕਾਰ ਦੇ ਇਸ ਰਵਈਏ ਨਾਲ ਡਾਢਾ ਦੁਖੀ ਹੋਇਆ। ਇਕ ਵਾਰ ਜਦ ਡ: ਲਾਗਨ ਨੇ ਉਸਨੂੰ ਸ਼ਾਦੀ ਬਾਰੇ ਜ਼ਿਕਰ ਕਰਦਿਆਂ ਕਿਹਾ – ਕਿ "ਹੁਣ ਆਪਨੂੰ ਕਿਸੇ ਅੰਗਰੇਜ਼ ਸੁੰਦਰੀ ਨਾਲ ਵਿਆਹ ਕਰਕੇ ਆਪਣੀ ਬਾਕੀ ਦੀ ਉਮਰ ਚੈਨ ਨਾਲ ਗੁਜ਼ਾਰਨੀ ਚਾਹੀਦੀ ਹੈ" ਤਾਂ ਦਲੀਪ ਸਿੰਘ ਦਾ ਖੂਨ ਉਬਲਣ ਲਗ ਪਿਆ, ਤੇ ਉਹ ਕਹਿਣ ਲਗਾ – "ਡਾਕਟਰ ਸਾਹਿਬ! ਅੰਗਰੇਜ਼ੀ ਹਕੂਮਤ ਤੇ ਅੰਗਰੇਜ਼ ਕੌਮ ਨੇ ਜਿਹੜਾ ਸਲੂਕ ਮੇਰੇ ਨਾਲ ਕੀਤਾ ਹੈ, ਉਹ ਤੁਹਾਥੋਂ ਗੁਝਾ ਛਿਪਿਆ ਨਹੀਂ, ਮੈਂ ਇਹ ਪ੍ਰਣ ਕਰ ਲਿਆ ਹੈ, ਕਿ ਉਸ ਕੁੜੀ ਨਾਲ ਕਦੀ ਵਿਆਹ ਨਹੀ ਕਰਾਂਗਾ, ਜਿਸਦੀਆਂ ਰਗਾਂ ਵਿਚ ਅੰਗਰੇਜ਼ੀ ਖੂਨ ਦੌੜਦਾ ਹੋਵੇ।"

ਡਾ: ਲਾਗਨ ਦਲੀਪ ਸਿੰਘ ਦਾ ਇਹ ਉਤਰ ਸੁਣਕੇ ਦੰਗ ਰਹਿ ਗਿਆ।

ਮ: ਜਿੰਦਾਂ ਦੀ ਮੌਤ

ਮ: ਜਿੰਦਾਂ ਅਗੇ ਹੀ ਹਡੀਆਂ ਦੀ ਮੁਠ ਸੀ, ਤੇ ਉਪਰੋਂ ਪੁਤ ਦਾ ਵਿਛੋੜਾ। ਉਹ ਜ਼ਿਆਦਾ ਦੇਰ ਇਹ ਦੁਖ ਨ ਸਹਿ ਸਕੀ,ਤੇ ਪਹਿਲੀ ਅਗਸਤ ੧੮੬੩ ਦੀ ਇਕ ਸ਼ਾਮ ਨੂੰ ਆਪਣੇ ਵਤਨ ਤੋਂ ਹਜ਼ਾਰਾਂ ਮੀਲ ਦੂਰ ਅਤ –

ਮੁਸੀਬਤ ਦੀ ਹਾਲਤ ਵਿਚ ਦਮ ਤੋੜ ਗਈ। ਮਰਨ ਵੇਲੇ ਦਲੀਪ ਸਿੰਘ ਉਸ ਪਾਸ ਮੌਜੂਦ ਨਹੀਂ ਸੀ। ਉਹ ਮਰਨ ਵੇਲੇ ਆਪਣੀਆਂ ਦਾਸੀਆਂ ਨੂੰ ਹੀ ਸਨੇਹਾ ਦੇ ਕੇ ਤੁਰ ਗਈ ਕਿ ਮੇਰੀ ਲਾਸ਼ ਮੇਰੇ ਵਤਨ – ਪੰਜਾਬ – ਵਿਚ ਸਸਕਾਰੀ ਜਾਵੇ।

ਜਦ ਦਲੀਪ ਸਿੰਘ ਨੂੰ ਇਹ ਦਿਲ ਵਿਨੁਵੀਂ ਖਬਰ ਮਿਲੀ, ਤਾਂ ਉਹ ਕਲੇਜਾ ਫੜ ਕੇ ਰਹਿ ਗਿਆ। ਉਸਦੀਆਂ ਭੁਬਾਂ ਨਿਕਲ ਗਈਆਂ। ਉਸ ਵਾਸਤੇ ਸਾਰੀ ਦੁਨੀਆਂ ਅਨ੍ਹੇਰ ਹੋ ਗਈ ਸੀ।

ਦਲੀਪ ਸਿੰਘ ਲਈ ਇਹ ਅੱਸਹਿ ਸਟਸੀ ਕਿਉਂਕਿ ਉਸਦੇਪਰਮ ਸਨੇਹੀ ਤੇ ਹਮਦਰਦ ਡ: ਲਾਗਨ ਦੀ ਪਹਿਲਾਂਹੀ ਮੌਤ ਹੋ ਚੁਕੀ ਸੀ। ਹਰ ਔਖੀ ਘੜੀ ਡ:ਲਾਗਨ ਜਾਂ ਪਿਆਰੀ ਮਾਂ ਹੀ ਉਸਨੂੰ ਸਲਾਹ ਮਸ਼ਵਰਾ ਜਾਂ ਹੌਸਲਾ ਦਿਤਾ ਕਰਦੇ ਸਨ। ਅਜ ਇਹ ਦੋਵੇਂ ਹੀ ਉਸਦਾ ਸਾਥ ਛਡ ਗਏ। ਹੁਣ ਦਲੀਪ ਸਿੰਘ ਪੁਰ ਜ਼ਿਮੇਵਾਰੀਆਂ ਦਾ ਹੋਰ ਭਾਰ ਵਧ ਗਿਆ ਸੀ, ਤੇ ਇਹਨਾਂ ਸਾਰੇ ਦੁਖ਼ਾਂ ਤੇ ਮੁਸੀਬਤਾਂ ਨੂੰ ਸਹਿਣ ਜੋਗੀ ਉਸਦੀ ਇਕਲੀ ਜਿੰਦ ਪ੍ਰਦੇਸਾਂ ਵਿਚ ਰੁਲ ਰਹੀ ਸੀ। ਸਨ ੧੮੬੮ ਈ: ਵਿਚ ਮਹਾਰਾਜਾ ਆਪਣੀ ਮਾਤਾ ਦੇ ਅੰਤਮ ਸੰਸਕਾਰ ਲਈ ਉਸਦੀ ਦੇਹ ਨੂੰ ਲੈਕੇ ਹਿੰਦਸਤਾਨ ਵਲ ਰਾਵਾਨਾ ਹੋਇਆ, ਪਰ ਜਦ ਬੰਬਈ ਪੁਜਾ ਤਾਂ ਗਵਰਨਰ ਜਨਰਲ ਦਾ ਹੁਕਮ ਮਿਲਿਆ, ਕਿ ਮਹਾਰਾਜਾ ਬੰਬਈ ਦੀ ਹਦ ਨਹੀਂ ਟਪ ਸਕਦਾ। ਅਖੀਰ ਉਸ ਅਤ ਮਜਬੂਰ ਹੋ ਕੇ ਤੇ ਮਾਂ ਦੀਆਂ ਅੰਤਮ ਹਸਰਤਾਂ ਦਾ ਖੂਨ ਕਰਕੇ ਨਰਬਦਾ ਨਦੀ ਦੇ ਕਿਨਾਰੇ ਮਾਂ ਦਾ ਅੰਤਮ ਸਸਕਾਰ ਕੀਤਾ ਤੇ ਵਤਨ ਦੀ ਮਿਟੀ ਨੂੰ ਆਖਰੀ ਵਾਰ ਚੁੰਮਦਾ ਤੇ ਨਿਮਸਕਾਰ ਕਰਦਾ ਢਠੇ ਦਿਲ ਨਾਲ ਇੰਗਲੈਂਡ ਵਾਪਸ ਮੁੜ ਗਿਆ।



# ਸੋਲ੍ਹਵਾਂ ਕਾਂਡ

## ਇੰਗਲੈਂਡੋਂ ਵਾਪਸੀ ਤੇ ਵਿਆਹ

ਬੰਬਈ ਤੋਂ ਵਾਪਸ ਇੰਗਲੈਂਡ ਜਾਂਦਿਆਂ ਦਲੀਪ ਸਿੰਘ ਰਾਹ ਵਿਚ ਮਿਸਰ ਦੀ ਰਾਜਧਾਨੀ ਅਲੈਗਜ਼ੈਂਡਰੀਆ ਠਹਿਰਿਆ। ਉਥੇ ਉਸਦੀ ਮੁਲਾਕਾਤ ਇਕ ਅਤ-ਸੁੰਦਰ ਮਿਸਰੀ ਕੁੜੀ ਨਾਲ ਹੋਈ। ਕੁਝ ਚਿਰ ਦੇ ਮੇਲ ਜੋਲ ਪਿਛੋਂ ਦੋਵੇਂ ਵਿਆਹ ਲਈ ਰਾਜ਼ੀ ਹੋ ਗਏ। ਇਸ ਸੁੰਦਰੀ ਦਾ ਨਾਂ ਕੁਮਾਰੀ ਬੰਬਾਂ ਸੀ। ਬੰਬਾਂ ਦੀ ਉਸ ਸਮੇਂ ੧੬ ਸਾਲਾਂ ਦੀ ਉਮਰ ਸੀ। ਇਹ ਕੁੜੀ ਸਿਰਫ ਅਰਬੀ ਬੋਲੀ ਜਾਣਦੀ ਸੀ, ਤੇ ਆਰੰਭ ਵਿਚ ਇਕ ਦੁਭਾਸ਼ੀਏ ਰਾਹੀਂ ਗਲ ਬਾਤ ਹੁੰਦੀ ਰਹੀ ਸੀ, ਪਰ ਥੋੜੇ ਚਿਰ ਵਿਚ ਹੀ ਬੰਬਾਂ ਗਲ ਬਾਤ ਲਈ ਮਾਮੂਲੀ ਅੰਗਰੇਜ਼ੀ ਸਿਖ ਗਈ। ਵਿਆਹ ਹੋ ਜਾਣ ਪਿਛੋਂ ਇਕ ਮੇਮ ਉਸਨੂੰ ਅੰਗਰੇਜ਼ੀ ਸਿਖਾਣ ਲਈ ਰਖੀ ਗਈ, ਜਿਸ ਨੇ

ਥੋੜੇ ਚਿਰ ਵਿਚ ਉਸਨੂੰ ਅੰਗਰੇਜ਼ੀ ਵਿਚ ਚੰਗਾ ਤਾਕ ਕਰ ਦਿਤਾ। ਮਹਾਰਾਣੀ ਵਿਕਟੋਰੀਆ ਦੇ ਸਦੇ ਪੁਰ ਜਦ ਬੰਬਾਂ ਉਸਨੂੰ ਮਿਲਣ ਗਈ ਤਾਂ ਮਹਾਰਾਣੀ ਉਸਦੀ ਸੁੰਦਰਤਾ ਸਿਆਣਪ ਤੇ ਵਿਦਵਤਾ ਵੇਖਕੇ ਬੜੀ ਖੁਸ਼ ਹੋਈ। ਵਿਆਹ ਪਿਛੋਂ ਦਲੀਪ ਸਿੰਘ ਨੇ ਬੰਬਾ ਦੀ ਸੋਸਾਇਟੀ ਵਿਚ ਬੜੇ ਚੰਗੇ ਦਿਨ ਗੁਜ਼ਾਰੇ।

ਹਕੂਮਤ ਵਿਰੁਧ ਰੋਸ

ਪਿਛਲੇ ਸਫ਼ਿਆਂ ਵਿਚ ਪਾਠਕ ਪੜ੍ਹ ਚੁਕੇ ਹਨ, ਕਿ ਮ: ਦਲੀਪ ਸਿੰਘ ਨੇ ਬਾਲਗ ਹੁੰਦਿਆਂ ਹੀ ਆਪਣੇ ਹਕਾਂ ਦੀ ਪ੍ਰਾਪਤੀ ਲਈ ਸਰਕਾਰ ਅੰਗਰੇਜ਼ੀ ਨਾਲ ਲਿਖਾ ਪੜੀ ਸ਼ੁਰੂ ਕਰ ਦਿਤੀ ਸੀ। ਸੰਨ ੧੮੪੯ ਈ ਦੇ ਸੁਲਾਹ ਨਾਮੇ ਸਬੰਧੀ ਦਲੀਪ ਸਿੰਘ ਤੇ ਅੰਗਰੇਜ਼ੀ ਸਰਕਾਰ ਵਿਚ ਬੜ ਮਤ ਭੇਦ ਸੀ। ਦਲੀਪ ਸਿੰਘ ਚਾਹੁੰਦਾ ਸੀ ਕਿ ਉ ਸਮਝੌਤੇ ਅਨੁਸਾਰ ਉਸ ਦੇ ਬਾਲਗ ਹੋਣ ਤੇ ਉਸਨੂੰ ਘਟੋ ਘਟ ਚਾਰ ਲ ਤੇ ਵਧ ਤੋਂ ਵਧ ਪੰਜ ਲਖ ਰੁਪਿਆ ਸਾਲਾਨਾ ਜ਼ਰੂਰ ਮਿਲਣਾ ਚਾਹੀਦ ਹੈ। ਇਸ ਤੋਂ ਇਲਾਵਾ ਮਹਾਰਾਜਾ ਰਣਜੀਤ ਸਿੰਘ ਦੇ ਘਰਾਣੇ ਵਿਚੋ ਜਿਹੜੇ ਆਦਮੀ ਹਾਲੀਂ ਜੀਂਦੇ ਸਨ, ਉਹਨਾਂ ਨੂੰ ਅਲਾਊਂਸ ਆਦਿ ਦਲੀ ਸਿੰਘ ਰਾਹੀਂ ਹੀ ਮਿਲਣਾ ਚਾਹੀਦਾ ਹੈ, ਤੇ ਇਸ ਸ਼ਾਹੀ ਘਰਾਣੇ ਦ ਜੋ ਮੈਂਬਰ ਮਰ ਜਾਵੇ ਉਸਦੇ ਬਚੇ ਅਲਾਊਂਸ ਪੁਰ ਵੀ ਉਸੇ ਦਾ ਹਕ ਹੈ

ਪਰ ਸਰਕਾਰ ਇਹ ਕੁਝ ਮੰਨਣ ਨੂੰ ਤਿਆਰ ਨਹੀਂ ਸੀ। ਉਸਦ ਖ਼ਿਆਲਸੀ,ਕਿਚਾਰ ਪੰਜ ਲਖ ਰੁਪਿਆ ਨਿਰਾ ਦਲੀਪ ਸਿੰਘ ਲਈ ਹੀ ਨਹਂ ਸਗੋਂ ਸਾਰੇ ਸ਼ਾਹੀ ਘਰਾਣੇ ਲਈ ਹੈ, ਤੇ ਉਹ ਵੀ ਸਾਰਿਆਂ ਨੂੰ ਆਪਣ ਜ਼ਿੰਦਗੀ ਵਿਚ ਹੀ ਮਿਲੇਗਾ, ਮਰਣ ਪਿਛੋਂ ਇਹ ਸਾਰੀ ਰਕਮ ਸਰਕਾਰ ਖ਼ਜ਼ਾਨੇ ਵਿਚ ਜਮ੍ਹਾਂ ਹੋਂਦੀ ਰਹੇਗੀ।"

ਇਸ ਲਿਖਾ ਪੜ੍ਹੀ ਦਾ ਨਤੀਜਾ ਕੁਝ ਨ ਨਿਕਲਿਆ। ਜਦ ਦਲੀਪ ਸਿੰ ਅੰਗਰੇਜ਼ਾਂ ਦੇ ਇਸ ਰਵਈਏ ਤੋਂ ਬਹੁਤ ਨਿਰਾਸ ਹੋ ਗਿਆ, ਤਾਂ ਉਸ

ਅੰਗਰੇਜ਼ੀ ਕੌਮ ਦੇ ਜੰਮ ਗਏ ਖੂਨ ਨੂੰ ਗਰਮਾਣ ਲਈ ਏਠ ਲਿਖੀ ਚਿਠੀ ਟਾਈਮਜ਼ ਅਖਬਾਰ ਵਿਚ ੩੧ ਅਗਸਤ ਸੰਨ ੧੮੮੨ ਈ: ਨੂੰ ਛਪਵਾਈ :—

"ਭੈਰੋਵਾਲ ਦੀ ਸੁਲਾਹ ਅਨੁਸਾਰ ਮੈਂ ਅੰਗਰੇਜ਼ਾਂ ਦੀ ਹਿਫ਼ਾਜ਼ਤ ਵਿਚ ਸਾਂ। ਮੁਲਤਾਨ ਵਿਚ ਮੂਲਰਾਜ ਨੇ ਬਗ਼ਾਵਤ ਦਾ ਝੰਡਾ ਖੜਾ ਕੀਤਾ, ਉਸਨੂੰ ਦਬਾਉਣ ਵਿਚ ਜਾਣ ਬੁਝਕੇ ਦੇਰੀ ਕਰਨ ਕਰਕੇ ਸਾਰੇ ਪੰਜਾਬ ਵਿਚ ਬਗਾਵਤ ਭੜਕ ਉਠੀ। ਨਾਲ ਹੀ ਲਾਰਡ ਡਲਹੌਜ਼ੀ ਨੇ ਇਹ ਵੀ ਐਲਾਨ ਕੀਤਾ ਸੀ ਕਿ ਜਿਹੜੇ ਇਸ ਬਗਾਵਤ ਵਿਚ ਹਿਸਾ ਨਹੀਂ ਲੈਣਗੇ, ਉਹਨਾਂ ਨੂੰ ਕੋਈ ਦੰਡ ਨਹੀਂ ਦਿਤਾ ਜਾਵੇਗਾ, ਪਰ ਜਦ ਮੁਲਕ ਵਿਚ ਮੁਕੰਮਲ ਅਮਨ ਕਾਇਮ ਹੋ ਗਿਆ, ਤਾਂ ਲਾਰਡ ਡਲਹੌਜ਼ੀ ਲਾਲਚ ਵਿਚ ਫਸ ਗਿਆ। ਭੈਰੋਵਾਲ ਦੇ ਸੁਲਾਹ ਨਾਮੇ ਨੂੰ ਤੋੜਕੇ ਪੰਜਾਬ ਜ਼ਬਤ ਕਰ ਲਿਆ ਗਿਆ। ਸ਼ੇਰੇ-ਪੰਜਾਬ ਮ: ਰਣਜੀਤ ਸਿੰਘ ਦੇ ਤੋਸ਼ੇਖਾਨੇ ਦੇ ਕੀਮਤੀ ਗਲੀਚੇ ਕੀਮਤੀ ਅਨਮੋਲ ਕਪੜੇ ਜਵਾਹਰਾਤ ਤੇ ਹੀਰੇ ਆਦਿ ਸਭ ਕੁਝ ਨੀਲਾਮ ਕਰ ਦਿਤਾ ਗਿਆ। ਇਹਨਾਂ ਦਾ ਮੁਲ ਢਾਈ ਲਖ ਪੌਂਡ ਵਟਿਆ ਗਿਆ। ਜਿਸ ਫੌਜ ਨੂੰ ਬਗਾਵਤ ਦਬਾਣ ਲਈ ਭੇਜਿਆ ਗਿਆ ਸੀ, ਉਸ ਵਿਚਕਾਰ ਇਸ ਰਕਮ ਚੋਂ ਬਹੁਤ ਸਾਰਾ ਹਿਸਾ ਵੰਡ ਦਿਤਾ ਗਿਆ। ਮੈਂ ਬਿਲਕੁਲ ਨਿਰਦੋਸ਼ ਹਾਂ। ਮੈਂ ਅੰਗਰੇਜ਼ੀ ਹਕੂਮਤ ਵਿਰੁਧ ਉਂਗਲ ਤਕ ਨਹੀਂ ਸੀ ਉਠਾਈ। ਸ਼ਾਇਦ ਇਸੇ ਕਰਕੇ ਮੇਰੇ ਨਾਲ ਇਤਨੀ ਬੇਇਨਸਾਫ਼ੀ ਕੀਤੀ ਜਾ ਰਹੀ ਹੈ। ੧੮੫੦ ਈ: ਵਿਚਮੇਰੇ ਸੂਬੇ ਦੀ ਆਮਦਨੀ ਪਿਛਲੇ ਸਾਲਾਂ ਨਾਲੋਂ ਪੰਜਾਹ ਲਖ ਵਧੀ ਸੀ। ਇਸ ਪਿਛੋਂ ਹੋਰ ਵੀ ਵਧ ਗਈ। ਮੈਂ ਨਾ-ਬਾਲਗੀ ਦੀ ਹਾਲਤ ਵਿਚ ਉਸ ਸ਼ਰਤ ਨਾਮੇ ਪੁਰ ਦਸਖਤ ਕੀਤੇ ਸਨ, ਇਸ ਲਈ ਉਹ ਸ਼ਰਤਨਾਮਾ ਕਾਨੂੰਨ ਦੇ ਖ਼ਿਲਾਫ਼ ਹੈ। ਪਰ ਇਸ ਤੋਂ ਮੇਰਾ ਇਹ ਭਾਵ ਨਹੀਂ, ਕਿ ਮੈਂ ਮੁੜ ਕੇ ਪੰਜਾਬ ਦਾ ਰਾਜਾ ਬਣਨਾ ਚਾਹੁੰਦਾ ਹਾਂ। ਮੈਂ ਮਹਾਰਾਣੀ ਵਿਕਟੋਰੀਆ ਦੀ ਪਰਜਾ ਹੋਣ ਵਿਚ ਹੀ ਸੰਤੁਸ਼ਟ ਹਾਂ, ਕਿਉਂਕਿ ਮਹਾਰਾਣੀ ਜੀ ਮੇਰੇ ਕ੍ਰਿਪਾਲੂ ਸਨੇਹੀਆਂ ਵਿਚੋਂ

ਹਨ। ਸੰਨ ੧੮੪੯ ਈ: ਦੇ ਸ਼ਰਤ ਨਾਮੇ ਅਨੁਸਾਰ ਮੇਰੀ ਜ਼ਾਤੀ ਜਾਇਦਾਦ ਨਹੀਂ ਜ਼ਬਤ ਕੀਤੀ ਜਾ ਸਕਦੀ § ਪਰ ਉਹ ਵੀ ਸਖ਼ਤ ਬੇ-ਇਨਸਾਫ਼ ਨਾਲ ਮੇਰੇ ਬਚਪਨ ਵਿਚ ਮੈਥੋਂ ਖੋਹ ਲਈ ਗਈ ਸੀ। ਸੰਨ ੧੮੪੯ ਵਿਚ ਇਸ ਜਾਇਦਾਦ ਦੀ ਆਮਦਨੀ ਇਕ ਲਖ ਤੀਹ ਹਜ਼ਾ

---

§ਗਵਰਨਰ ਜਨਰਲ ਲਾਰਡ ਡਲਹੌਜ਼ੀ – ਜਿਸਨੇ ਚਿਠੀ ਵਿਚ ਵਿਚ ਮ: ਦਲੀਪ ਸਿੰਘ ਨੂੰ ਆਪਣਾ ਪੁਤਰ ਲਿਖ ਕੇ ਸੰਬੋਧਨ ਕੀਤਾ ਸੀ – ਅਤ-ਕ੍ਰਿਪਾਲਤਾ ਕਰਕੇ ਆਪਣੇ ਮੂੰਹ ਬੋਲੇ ਪੁਤਰ ਦੀ ਨਿਜੀ ਜਾਇਦਾਦ ਜ਼ਬਤ ਕਰ ਲਈ ਸੀ, ਇਹ ਜਾਇਦਾਦ ਉਸਨੂੰ ਆਪਣੀ ਵਰਾਸਤ ਵਿਚੋਂ ਵਿਰਸੇ ਵਿਚ ਮਿਲੀ ਸੀ, ਤੇ ਪੰਜਾਬ ਦੇ ਰਾਜ ਨਾਲ ਇਸਦਾ ਕੋਈ ਸਬੰਧ ਨਹੀਂ ਸੀ। ਮਹਾਰਾਜਾ ਦਲੀਪ ਸਿੰਘ ਨੇ ਆਪਣੀ ਹੇਠ ਲਿਖੀ ਜਾਇਦਾਦ ਦੀ ਵਾਪਸੀ ਦਾ ਦਾਹਵਾ ਕੀਤਾ ਸੀ :–

੧. "੬੧ ਪਿੰਡ ਜ਼ਿਲਾ ਗੁਜਰਾਂ ਵਾਲਾ ਵਿਚ, ਜਿਨ੍ਹਾਂ ਚੋਂ ੩੪ ਪਿੰਡ ਮੇਰੇ ਪੜਦਾਦਾ ਸ: ਚੜ੍ਹਤ ਸਿੰਘ ਦੇ ਸਮੇਂ ਦੇ ਚਲੇ ਆ ਰਹੇ ਹਨ।

੨. ੧੦ ਪਿੰਡ ਜ਼ਿਲਾ ਗੁਜਰਾਤ ਵਿਚ, ਜਿਨਾਂ ਚੋਂ ੬ ਪਿੰਡ ਚੜ੍ਹਤ ਸਿੰਘ ਦੇ ਸਮੇਂ ਦੇ ਹਨ।

੩. ੫੫ ਪਿੰਡ ਜ਼ਿਲਾ ਜੇਹਲਮ ਵਿਚ, ਜਿਨਾ ਵਿਚ ਪਿੰਡ ਦਾਦਨ ਖਾਂ ਦੀ ਲੂਣ ਦੀ ਖਾਣ ਵੀ ਸ਼ਾਮਲ ਹੈ, ਇਹ ਵੀ ਮੇਰੇ ਪੜਦਾਦਾ ਸ: ਚੜ੍ਹਤ ਸਿੰਘ ਦੇ ਵੇਲੇ ਦੇ ਹਨ।

੪. ੧੮ ਪਿੰਡ ਜ਼ਿਲਾ ਸਿਆਲਕੋਟ ਵਿਚ – ਜਿਨਾ ਚੋਂ ੯ ਪਿੰਡ ਸ: ਚੜ੍ਹਤ ਸਿੰਘ ਦੇ ਵੇਲੇ ਦੇ ਹਨ।

੫. ੬ ਪਿੰਡ ਜ਼ਿਲਾ ਗੁਰਦਾਸ ਪੁਰ ਵਿਚ ਜਿਹੜੇ ਮੇਰੇ ਦਾਦਾ ਸ: ਮਹਾਂ ਸਿੰਘ ਨੇ ਲਏ ਸਨ।

੬. ੨ ਪਿੰਡ ਜ਼ਿਲਾ ਅਮ੍ਰਿਤਸਰ ਵਿਚ, ਇਹ ਸ: ਮਹਾਂ ਸਿੰਘ ਦੇ ਵੇਲੇ ਦੇ ਹਨ।" ਬਾਕੀ ਦੇ ਕੁਝ ਪਿੰਡ ਮ: ਰਣਜੀਤ ਸਿੰਘ ਦੇ ਸਮੇਂ ਦੇ ਤੇ ਕੁਝ ਦਲੀਪ ਸਿੰਘ ਦੇ ਦਾਦਾ ਸ: ਮਹਾਂ ਸਿੰਘ ਦੇ ਵੇਲੇ ਦੇ ਸਨ। ਇਹਨਾਂ ਸਾਰੇ ਪਿੰਡਾਂ ਦੀ ਸਾਲਾਨਾ ਆਮਦਨੀ ੨੦੪੬੬੦ ਰੁਪਿਆ ਸੀ। ਲੂਣ ਦੀ ਖਾਣ ਚੋਂ ਸਿਖਾਂ ਦੇ ਰਾਜ ਸਮੇਂ ੩ ਲਖ ਰੁਪਿਆ ਸਾਲਾਨਾ ਆਮਦਨੀ ਸੀ, ਜਿਹੜੀ ਪਿਛੋਂ ਵਧਕੇ ਸੰਨ ੧੮੬੯ ਈ: ਵਿਚ ੪੪੯੧੧੫੮ ਰੁਪਿਆ ਸਾਲਾਨਾ ਹੋ ਗਈ ਸੀ।

ਪੌਂਡ ਸਾਲਾਨਾ ਸੀ। ਮੇਰੇ ਉਸ ਕੀਮਤੀ ਸਾਮਾਨ ਦਾ ਮੁਲ ਸਰ ਲੋਗਨ ਨੇ ਕੇਵਲ ਵੀਹ ਹਜ਼ਾਰ ਪੌਂਡ ਪਾਇਆ ਸੀ, ਜਿਹੜਾ ਫਤਹਿ ਗੜ੍ਹ ਮੇਰੇ ਪਾਸ ਸੀ, ਤੇ ੫੭ ਦੇ ਗ਼ਦਰ ਵਿਚ ਲੁਟ ਲਿਆ ਗਿਆ ਸੀ। ਇਸ ਤੋਂ ਇਲਾਵਾ ਮੇਰਾ ਬਹੁਤ ਸਾਰਾ ਕੀਮਤੀ ਸਾਮਾਨ ਪਹਿਲੇ ਹੀ ਵੇਚ ਦਿਤਾ ਗਿਆ ਸੀ, ਜਿਸ ਦਾ ਮੁਲ ਪੰਜੀ ਲਖ ਪੌਂਡ ਸੀ, ਉਸ ਰਕਮ ਚੋਂ ਮੈਨੂੰ ਇਕ ਪਾਈ ਤਕ ਨਹੀਂ ਦਿਤੀ ਗਈ।

"ਮੇਰੇ ਤੇ ਹੋਰ ਵੀ ਬੇ ਇਨਸਾਫ਼ੀ ਕੀਤੀ ਗਈ, ਕਿ ਮੇਰੇ ਕਈ ਕਰਮਚਾਰੀ ਮੇਰੀਆਂ ਦਿਤੀਆਂ ਜਾਗੀਰਾਂ ਪੁਰ ਐਸ਼ ਦੀ ਜ਼ਿੰਦਗੀ ਗੁਜ਼ਾਰ ਰਹੇ ਹਨ, ਪਰ ਮੈਂ ਉਹਨਾਂ ਦਾ ਮਾਲਕ ਹੋ ਕੇ, ਤੇ ਅੰਗਰੇਜ਼ਾਂ ਦੇ ਖ਼ਿਲਾਫ਼ ਉਂਗਲੀ ਤਕ ਨਾ ਉਠਾਕੇ ਇਸ ਦੁਰਦਸ਼ਾ ਤਕ ਆਣ ਪੁਜਾ ਹਾਂ। ਇਸਦਾ ਸਬਬ ਇਹ ਹੈ ਕਿ ਉਦੋਂ ਮੈਂ ਅੰਗਰੇਜ਼ਾਂ ਦੀ ਹਿਫ਼ਾਜ਼ਤ ਵਿਚ ਤੇ ਉਹਨਾਂ ਦੇ ਕਬਜ਼ੇ ਵਿਚ ਇਕ ਬਾਲਕ ਸਾਂ। ਮੈਨੂੰ ਅੰਗਰੇਜ਼ੀ ਹਕੂਮਤ ੨੫੦੦੦ ਪੌਂਡ ਸਾਲਾਨਾ ਦੇਣ ਤੇ ਹੀ ਰਾਜ਼ੀ ਹੋ ਸਕੀ ਹੈ, ਤੇ ਇਸ ਰਕਮ ਚੋਂ ਵੀ ਮੇਰੇ ਲਈ ਕੇਵਲ ਤੇਰਾਂ ਹਜ਼ਾਰ ਪੌਂਡ ਰਹਿ ਗਿਆ ਹੈ। ਕਿੰਨਾ ਜ਼ੁਲਮ ਹੈ, ਕਿ ਮੇਰੀ ਮੌਤ ਪਿਛੋਂ ਮੇਰੀ ਜਾਇਦਾਦ ਵੇਚ ਦਿਤੀ ਜਾਵੇਗੀ। ਜਿਸ ਦਾ ਭਾਵ ਇਹ ਹੋਵੇਗਾ, ਕਿ ਮੇਰੀ ਵਹੁਟੀ ਤੇ ਮੇਰੇ ਬਚੇ ਮੇਰੀ ਮੌਤ ਪਿਛੋਂ ਆਪਣੇ ਰਿਹਾਇਸ਼ੀ ਮਕਾਨਾਂ ਤੋਂ ਵੀ ਹਥ ਧੋ ਬਹਿਣਗੇ।"

ਉਪ੍ਰੋਕਤ ਹਾਲਾਤ ਦੀ ਇਕ ਲੰਮੀ ਚਿਠੀ ਛਪਵਾ ਕੇ ਅਖੀਰ ਵਿਚ ਅੰਗਰੇਜ਼ੀ ਕੌਮ ਅਗੇ ਅਪੀਲ ਕੀਤੀ ਗਈ ਸੀ, ਕਿ ਕੋਈ ਦਿਲ ਵਿਚ ਦਰਦ ਰਖਣ ਵਾਲਾ ਅੰਗਰੇਜ਼ ਪਾਰਲੀਮੈਂਟ ਵਿਚ ਇਸ ਸਬੰਧੀ ਸਵਾਲ ਉਠਾਵੇ। ਪਰ ਦਲੀਪ ਸਿੰਘ ਭੁਲਦਾ ਸੀ। ਉਹ ਉਹਨਾਂ ਲੋਕਾ ਪਾਸੋਂ ਹੀ ਇਨਸਾਫ਼ ਦੀ ਆਸ ਰਖੀ ਬੈਠਾ ਸੀ, ਜਿਨਾਂ ਉਸਤੋਂ ਸਭ ਕੁਝ ਖੋਹ ਲਿਆ ਸੀ। ਚੁਨਾਂਚਿ ਇਸ ਅਪੀਲ ਨਾਲ ਕਿਸੇ ਅੰਗਰੇਜ਼ ਦੇ ਜੰਮੇ ਹੋਏ ਖ਼ੂਨ ਵਿਚ ਰਤੀ ਭਰ ਜੋਸ਼ ਜਾਂ ਹਮਦਰਦੀ ਨ ਪੈਦਾ ਹੋਈ।

ਦਲੀਪ ਸਿੰਘ ਇੰਗਲੈਂਡ ਛਡਕੇ ਹਿੰਦੁਸਤਾਨ ਆ ਜਾਣਾ ਚਾਹੁੰਦਾ ਸੀ,

ਪਰ ਲੇਡੀ ਲਾਗਨ ਨੇ ਉਸਨੂੰ ਉਥੇ ਹੀ ਰਹਿਣ ਲਈ ਮਜਬੂਰ ਕੀਤਾ, ਕਿਉਂਕਿ ਉਸਦਾ ਪਤੀ ਮਰ ਚੁਕਾ ਸੀ, ਜਿਸ ਕਰਕੇ ਉਸਦਾ ਆਸਰਾ ਵੀ ਦਲੀਪ ਸਿੰਘ ਹੀ ਸੀ।

**ਨਿਰਾਸਤਾ ਭਰਪੂਰ ਦੇਸ਼ ਵਲ ਰਵਾਨਗੀ**

ਇਸ ਪਿਛੋਂ ਲਗਾਤਾਰ ਤਿੰਨ ਸਾਲ ਉਹ ਫਿਰ ਕਈ ਵਾਰ ਆਪਣੇ ਹਕਾਂ ਦੀ ਬਹਾਲੀ ਲਈ ਕੋਸ਼ਸ਼ ਕਰਦਾ ਰਿਹਾ, ਪਰ ਨਤੀਜਾ ਕੁਝ ਵੀ ਨ ਨਿਕਲਿਆ, ਅਖੀਰ ਦਲੀਪ ਸਿੰਘ ਨੇ ਫੈਸਲਾ ਕਰ ਲਿਆ ਕਿ ਉਹ ਇੰਗਲੈਂਡ ਵਾਲੀ ਆਪਣੀ ਜਾਇਦਾਦ ਵੇਚਕੇ ਜ਼ਰੂਰ ਹਿੰਦੁਸਤਾਨ ਚਲਾ ਜਾਵੇਗਾ। ਉਸਨੂੰ ਜਦ ਇਸ ਦ੍ਰਿੜ੍ਹ ਇਰਾਦੇ ਪੁਰ ਖੜੋਤਿਆਂ ਹਕੂਮਤ ਨੇ ਵੇਖਿਆ ਤਾਂ ਉਹ ਘਬਰਾ ਗਈ। ਹਕੂਮਤ ਵਲੋਂ ਉਸਨੂੰ ਕਿਹਾ ਗਿਆ, ਕਿ ਜੇ ਉਹ ਇੰਗਲੈਂਡ ਵਿਚ ਹੀ ਠਹਿਰੇ ਤਾਂ ਉਸਨੂੰ ਆਪਣੇ ਮੁਕਦਮੇ ਲਈ ਸਰਕਾਰ ਪੰਜਾਹ ਹਜ਼ਾਰ ਪੌਂਡ ਦੇਵੇਗੀ, ਪਰ ਦਲੀਪ ਸਿੰਘ ਆਪਣੇ ਫੈਸਲੇ ਤੇ ਚਿਟਾਨ ਵਾਂਗ ਦ੍ਰਿੜ੍ਹ ਖੜੋਤਾ ਰਿਹਾ। ਅਖੀਰ ਉਸਦੀ ਵਤਨ ਜਾਣ ਦੀ ਦਰਖਾਸਤ ਮਨਜ਼ੂਰ ਹੋਗਈ, ਪਰ ਇਸ ਸ਼ਰਤ ਨਾਲ, ਕਿ ਉਹ ਸਰਕਾਰ ਅੰਗਰੇਜ਼ੀ ਦੀ ਨਜ਼ਰਬੰਦੀ ਹੇਠ ਰਹੇਗਾ, ਤੇ ਉਸਦੀ ਆਗਿਆ ਬਿਨਾਂ ਕਿਧਰੇ ਨਹੀਂ ਜਾਵੇਗਾ। ਇਸ ਫੈਸਲੇ ਮਗਰੋਂ ਦਲੀਪ ਸਿੰਘ ਨੇ ਆਪਣੇ ਇਕ ਪੰਜਾਬੀ ਰਿਸ਼ਤੇਦਾਰ* ਸ੍ਰ: ਸੰਤ ਸਿੰਘ ਸਿੰਘ ਜੀ ਪਿੰਡ ਐਮਾ ਜ਼ਿਲਾ ਅੰਮ੍ਰਿਤਸਰ ਨੂੰ ਉਹਨਾਂ ਦੇ ਜਵਾਬ ਵਿਚ ਇਕ ਚਿਠੀ ਲਿਖੀ —

ਐਲਵਿਡਨ ਹਾਲ
ਥੇਟਫਰੋਡ ਸਫੋਕ
੭ ਅਕਤੂਬਰ ੧੮੮੫,

ਮੇਰੇ ਪਿਆਰੇ ਸਰਦਾਰ ਜੀ।

ਆਪਜੀ ਦੀ ਚਿਠੀ ਮਿਲਣ ਪੁਰ ਮੈਨੂੰ ਬਹੁਤ ਖੁਸ਼ੀ ਹੋਈ ਹੈ। ਮੈਂ ਆਪਦਾ ਸ਼ੁਕਰ ਗੁਜ਼ਾਰ ਹਾਂ, ਕਿ ਆਪਨੇ ਆਪਣੀ ਸੇਵਾ ਪੇਸ਼

---

*ਸ੍ਰ: ਸੰਤ ਸਿੰਘ ਮ: ਜਿੰਦਾ ਦੇ ਰਿਸ਼ਤੇ ਚੋਂ ਮਾਸੜ ਲਗਦੇ ਸਨ।

ਕੀਤੀ ਹੈ, ਪਰ ਮੈਨੂੰ ਹੁਣ ਕਿਸੇ ਚੀਜ਼ ਦੀ ਲੋੜ ਨਹੀਂ, ਚੂੰਕਿ ਸਰਕਾਰ ਅੰਗਰੇਜ਼ੀ ਨੇ ਮੇਰੇ ਨਾਲ ਇਨਸਾਫ਼ ਕਰਨੋਂ ਇਨਕਾਰ ਕਰ ਦਿਤਾ ਹੈ, ਇਸ ਲਈ ਮੈਂ ਪਹਿਲੀ ਦਸੰਬਰ ਨੂੰ ਇੰਗਲੈਂਡ ਤੋਂ ਰਵਾਨਾ ਹੋ ਪਵਾਂਗਾ, ਤੇ ਨਿਹਾਇਤ ਖ਼ਾਮੋਸ਼ੀ ਨਾਲ ਦਿਲੀ ਵਿਚ ਬਾਕੀ ਦਾ ਜੀਵਨ ਬਤੀਤ ਕਰਾਂਗਾ, ਕਿਉਂਕਿ ਹੁਣ ਮੈਂ (ਮਹਾਰਾਜਾ ਨਹੀਂ) ਗਰੀਬ ਹਾਂ।

ਮੈਨੂੰ ਇਹ ਜਾਣਕੇ ਅਤਅੰਤ ਖੁਸ਼ੀ ਹੋਈ ਹੈ, ਕਿ ਆਪਜੀ ਮੇਰੇ ਮਾਤਾ ਜੀ ਦੇ ਰਿਸ਼ਤੇਦਾਰ ਹੋ।

ਮੈਂ ਹਾਂ ਤੁਹਾਡਾ ਪਿਆਰਾ ਸਬੰਧੀ
ਦਲੀਪ ਸਿੰਘ।"

ਉਹ ਚਾਈਂ ਚਾਈਂ ਆਪਣੇ ਵਤਨ ਜਾਣ ਦੀ ਤਿਆਰੀ ਵਿਚ ਜੁਟ ਪਿਆ, ਤੇ ਅਖੀਰ ਉਹ ਖੁਸ਼ ਕਿਸਮਤ ਘੜੀ ਵੀ ਆਪੁਜੀ, ਜਦ ਉਸ ਆਪਣੀ ਜਨਮ ਭੂਮੀ ਵਲ ਰਵਾਨਾ ਹੋਣਾ ਸੀ।

ਰਵਾਨਗੀ ਤੋਂ ਪਹਿਲਾਂ ੨੫ ਮਾਰਚ ੧੮੮੬ ਈ: ਨੂੰ ਉਸਨੇ ਆਪਣੇ ਹਮਵਤਨਾਂ ਦੇ ਨਾਂ ਹੇਠ ਲਿਖੇ ਮਜ਼ਮੂਨ ਦੀ ਚਿਠੀ ਭੇਜੀ :–

"ਮੇਰੇ ਪਿਆਰੇ ਦੇਸ਼ ਵਾਸੀਓ !

ਮੈਨੂੰ ਹਿੰਦੁਸਤਾਨ ਵਿਚ ਆਕੇ ਵਸਣ ਦਾ ਕਦੀ ਖਿਆਲ ਨਹੀਂ ਸੀ ਆਇਆ, ਪਰ ਸਤਿਗੁਰੂ ਦੀ ਪ੍ਰੇਰਨਾ ਨਾਲ ਆਪਣੀ ਇਛਾ ਨ ਹੋਣ ਦੇ ਬਾਵਜੂਦ ਮੈਂ ਆਪਣੇ ਵਤਨਾਂ ਨੂੰ ਆ ਰਿਹਾ ਹਾਂ।

"ਪਿਆਰੇ ਵੀਰੋ ! ਮੈਂ ਸਿਖ ਮਤ ਤਿਆਗ ਕੇ ਈਸਾਈ ਮਤ ਗ੍ਰਹਿਣ ਕਰਨ ਕਰਕੇ ਤੁਹਾਥੋਂ ਸਚੇ ਦਿਲੋਂ ਖਿਮਾਂ ਮੰਗਦਾ ਹਾਂ, ਕਿਉਂਕਿ ਜਿਸ ਸਮੇਂ ਮੈਂ ਈਸਾਈ ਮਤ ਧਾਰਨ ਕੀਤਾ ਸੀ, ਉਦੋਂ ਮੇਰੀ ਆਯੂ ਬਹੁਤ ਛੋਟੀ ਸੀ, ਤੇ ਮੈਨੂੰ ਕਿਸੇ ਗਲ ਦੀ ਸਮਝ ਨਹੀਂ ਸੀ। ਮੇਰੀ ਦਿਲੀ ਇਛਾ ਹੈ ਕਿ ਮੈਂ ਪੰਜਾਬ ਆਵਾਂ, ਪਰ ਪੰਜਾਬ

ਵਿਚ ਨ ਅਟਕਣ ਲਈ ਮਜਬੂਰ ਹਾਂ, ਇਸੇ ਲਈ ਆਪਣੇ ਹਮਵਤਨਾਂ ਨੂੰ ਇਹ ਚਿਠੀ ਲਿਖ ਰਿਹਾ ਹਾਂ ।

ਲੰਡਨ — ਮੈਂ ਹਾਂ, ਆਪ ਜੀ ਦਾ ਲਹੂ ਤੇ ਮਾਸ

੨੫ ਮਾਰਚ ੧੮੮੬ ਈ: — ਦਲੀਪ ਸਿੰਘ ।''

ਇਨ੍ਹੀ ਦਿਨੀ ਹੀ ਦਲੀਪ ਸਿੰਘ ਨੂੰ ਸ੍ਰ: ਸੰਤ ਸਿੰਘ ਸਿੰਘ ਦੀ ਪਿਆਰ ਤੇ ਹਮਦਰਦੀ ਭਰੀ ਚਿਠੀ ਮਿਲ ਗਈ। ਉਸਦਾ ਹੇਠ ਲਿਖਿਆ ਉਤਰ ਦੇ ਕੇ ਉਹ ਹਿੰਦੁਸਤਾਨ ਵਲ ਰਵਾਨਾ ਹੋ ਗਿਆ ।

ਕਾਲਟਨ ਕਲੱਬ
ਪਾਲ - ਮਾਲ, ਐਸ: ਡਬਲਯੂ
੯. ੩. ੧੮੮੬.

''ਮੇਰੇ ਪਿਆਰੇ ਸਰਦਾਰ ਜੀ,

ਤੁਹਾਡੀ ਚਿਠੀ ਪੜ੍ਹਕੇ ਬੜੀ ਖੁਸ਼ੀ ਹੋਈ, ਪਰ ਮੈਂ ਤੁਹਾਨੂੰ ਮਸ਼ਵਰਾ ਦਿਆਂਗਾ ਕਿ ਤੁਸੀ ਹਕੂਮਤ ਦੀ ਆਗਿਆ ਬਿਨਾਂ ਮੇਰੇ ਨਜ਼ਦੀਕ ਨ ਆਓ, ਇਸ ਤਰ੍ਹਾਂ ਸ਼ਾਇਦ ਤੁਹਾਨੂੰ ਹਕੂਮਤ ਵਲੋਂ ਕੋਈ ਤਕਲੀਫ ਪਹੁੰਚੇ ।

''ਮੈਂ ਆਪਣੇ ਪ੍ਰਵਾਰ ਸਣੇ ੩੧ ਮਾਰਚ ਨੂੰ ਇੰਗਲੈਂਡ ਤੋਂ ਰਵਾਨਾ ਹੋ ਪਵਾਂਗਾ, ਪਰ ਕੁਝ ਦਿਨ ਦੇਰ ਵੀ ਹੋ ਸਕਦੀ ਹੈ ।

''ਮੈਨੂੰ ਇਹ ਦਸਣ ਦੀ ਲੋੜ ਨਹੀ ਭਾਸਦੀ, ਕਿ ਮੇਰੇ ਅਮ੍ਰਤ ਛਕਣ ਸਮੇਂ ਤੁਹਾਡੇ ਦਰਸ਼ਨ ਕਰਕੇ ਮੈਨੂੰ ਕਿਨੀ ਖੁਸ਼ੀ ਹੋਵੇਗੀ । ਮੈਨੂੰ ਭਰੋਸਾ ਹੈ, ਕਿ ਮੇਰੇ ਵੀਰ ਠਾਕਰ ਸਿੰਘ ਜੀ ਸੰਧਾਵਾਲੀਏ ਅੰਮ੍ਰਤ ਛਕਾਉਣਗੇ।

''ਮੈਂ ਹਿੰਦੁਸਤਾਨ ਪਹੁੰਚਣ ਲਈ ਡਾਢਾ ਉਤਾਵਲਾ ਹੋ ਰਿਹਾ ਹਾਂ । ਸਰਕਾਰ ਮੈਨੂੰ ਸ਼ਮਾਲ ਮਗਰਬੀ ਪ੍ਰਾਤਾਂ ਵਿਚ ਰਖਣੋਂ ਡਰਦੀ

ਹੈ, ਤੇ ਖਾਹਿਸ਼ ਕਰਦੀ ਹੈ ਕਿ ਮੈਂ ਉਹਨਾਂ ਮੰਡ ਵਿਚ ਹੀ ਰਹਾਂ, ਪਰ ਮੈਂ ਪੂਰਾ ਭਰੋਸਾ ਵਾਹਿਗੁਰੂ ਪੁਰ ਰਖਿਆ ਹੋਇਆ ਹੈ, ਤੇ ਹੁਣ ਜਦ ਕਿ ਮੈਂ ਉਹਨਾਂ ਦੀ ਚਰਨੀਂ ਪੈ ਗਿਆ ਹਾਂ, ਤਾਂ ਉਹ ਮੈਨੂੰ ਭੁਲਾਣਗੇ ਨਹੀਂ।

ਤੁਹਾਡਾ ਸਚਾ ਸਨੇਹੀ ਤੇ ਸ਼ੁਭ ਚਿੰਤਕ

ਦਲੀਪ ਸਿੰਘ''

ਸ੍ਰ: ਸੰਤ ਸਿੰਘ ਵਲ ਲਿਖੀ ਚਿਠੀ ਤਾਂ ਨਿਰੀ ਛਾਤੀ ਸੀ, ਪਰ ਜਿਹੜੀ ਚਿਠੀ ਦਲੀਪ ਸਿੰਘ ਨੇ ਆਪਣੇ ਹਮਵਤਨਾਂ ਵਲ ਲਿਖੀ, ਉਸਦੇ ਛਪਦਿਆਂ ਸਾਰ ਸਾਰੇ ਮੁਲਕ ਵਿਚ ਰੌਲਾ ਪੈ ਗਿਆ। ਸੁਤੀ ਲੁਕਾਈ ਜਾਗ ਪਈ। ਪੰਜਾਬੀਆਂ ਦਾ ਜੰਮ ਚੁਕਿਆ ਲਹੂ, ਮੁੜ ਉਬਾਲੇ ਖਾਣ ਲਗ ਪਿਆ ਤੇ ਉਹ ਆਪਣੇ ਮਜ਼ਲੂਮ ਮਹਾਰਾਜੇ ਨੂੰ ਬੜੀ ਉਤਸ਼ਾਹ ਨਾਲ ਉਡੀਕਣ ਲਗੇ।

ਇਕ ਮਨਚਲੇ ਪੰਜਾਬੀ ਨੇ ਤਾਂ ਦਲੀਪ ਸਿੰਘ ਨੂੰ ਉਸ ਚਿਠੀ ਦਾ ਜਵਾਬ ਵੀ ਘਲ ਦਿਤਾ – ''ਪਿਆਰੇ ਮਹਾਰਾਜ !

ਜਦੋਂ ਮੈਨੂੰ ਤੁਹਾਡੇ ਇੰਗਲੈਂਡ ਛਡਕੇ ਹਿੰਦੁਸਤਾਨ ਵਿਚ ਵਾਸਾ ਕਰਨ ਤੇ ਆਪਣੇ ਸਿਖੀ ਧਰਮ ਨੂੰ ਮੁੜ ਗ੍ਰਹਿਣ ਕਰਨ ਦੀ ਖ਼ਬਰ ਮਿਲੀ ਤਾਂ ਮੈਂ ਫੁਲਾ ਨਹੀਂ ਸਮਾਇਆ। ਨਿਰਾ ਪੰਜਾਬ ਹੀ ਨਹੀਂ, ਬਲਕਿ ਸਾਰਾ ਹਿੰਦੁਸਤਾਨ ਉਸ ਬੇ-ਇਨਸਾਫ਼ੀ ਲਈ ਰੋ ਰਿਹਾ ਹੈ, ਜਿਹੜੀ ਅੰਗਰੇਜ਼ੀ ਸਰਕਾਰ ਨੇ ਤੁਹਾਡੇ ਨਾਲ ਕੀਤੀ ਹੈ। ਸਾਰਾ ਭਾਰਤ ਤੁਹਾਡੀ ਉਡੀਕ ਕਰ ਰਿਹਾ ਹੈ, ਤੇ ਬਚੇ ਬਚੇ ਦੇ ਸੀਨੇ ਵਿਚ ਆਪ ਨਾਲ ਹੋਏ ਜ਼ੁਲਮ ਕਾਰਣ ਹਮਦਰਦੀ ਭਰੀ ਹੋਈ ਹੈ, ਪਰ ਨਿਰੀ ਹਮਦਰਦੀ ਆਪ ਦੇ ਕਿਹੜੇ ਕੰਮ ? ਤੁਹਾਨੂੰ ਮੁੜ ਆਪਣਿਆਂ ਵਿਚ ਵੇਖਕੇ ਸਾਨੂੰ ਬੜੀ ਖੁਸ਼ੀ ਹੋਵੇਗੀ। ਜੇ ਹਕੂਮਤ ਤੁਹਾਡੇ ਰਾਹ ਵਿਚ ਰੁਕਾਵਟ ਹੈ ਤਾਂ ਕੋਈ ਫਿਕਰ ਵਾਲੀ ਗਲ ਨਹੀਂ, ਭਾਰਤ ਵਾਸੀਆਂ ਦੀ ਹਮਦਰਦੀ ਤੇ ਸਚਾ ਪਿਆਰ ਤੁਹਾਨੂੰ ਸ਼ਾਤੀ ਦੇਵੇਗਾ। ਤੁਸੀ ਸਾਨੂੰ ਆਪਣੇ ਹਮਵਤਨ ਤੇ ਸ਼ੁਭਚਿੰਤਕ ਦੇ

# ਸਤਾਰੁਵਾਂ ਕਾਂਡ

## ਆਪਣੇ ਮੁਲਕ ਦੀ ਵਾਪਸੀ ਲਈ ਯਤਨ

ਫਰਾਂਸ ਪਹੁੰਚਕੇ ਉਸਨੇ ਫ਼ਰਾਂਸੀਸੀ ਫੌਜ ਦੀ ਸਹਾਇਤਾ ਨਾਲ ਹਿੰਦ ਵਿਚ ਫਰਾਂਸੀਸੀਆਂ ਦੀ ਬਸਤੀ ਪਾਂਡੇ-ਚਰੀ ਪਹੁੰਚਣ ਦੀ ਕੋਸ਼ਸ਼ ਕੀਤੀ ਪਰ ਫ਼ਰਾਂਸੀਸੀ ਹਕੂਮਤ ਨੇ ਦਲੀਪ ਸਿਘ ਲਈ ਅੰਗਰੇਜ਼ੀ ਹਕੂਮਤ ਨਾਲ ਵਿਗਾੜਨ ਵਿਚ ਸਿਆਣਪ ਨ ਸਮਝੀ। ਉਥੋਂ ਨਿਰਾਸ ਹੋਕੇ ਦਲੀਪ ਸਿੰਘ ਜਰਮਨੀ ਦੀ ਰਾਜਧਾਨੀ ਬਰਲਨ ਜਾ ਪੁਜਾ । ਇਸ ਸਮੇਂ ਉਸਨੇ ਇਕ ਜਾਹਲੀ ਪਾਸ ਪੋਰਟ ਰੂਸ ਜਾਣ ਲਈ ਬਣਵਾ ਲਿਆ ਸੀ, ਪਰ ਉਸਦੀ ਕ਼ਿਸਮਤ ਮਾੜੀ ਨਬਦੀ ਤੇ ਇਹ ਪਾਸ ਪੋਰਟ ਜਰਮਨੀ ਦੀ ਹਦ ਪੁਰ ਚੋਰੀ ਹੋ ਗਿਆ। ਪਰਦੇਸੀ ਦਲੀਪ ਸਿੰਘ ਪਲੇ ਕੋਡੀ ਨ ਰਹੀ । ਤੇ ਦਿਲ ਵਿਚ ਲਖਾਂ ਹਸਰਤਾਂ ਨਪੀਆਂ ਹੋਈਆਂ ਹਨ। ਅਖੀਰ ਉਸਨੇ ਮਾਸਕੋ ਗਜ਼ਟ ਦੇ ਐਡੀਟਰ ਨੂੰ ਆਪਣੀ ਮੌਜੂਦਾ ਹਾਲਤ ਦੀ ਤਾਰ ਦਵਾਰਾ ਇਤਲਾਹ ਦਿਤੀ !

ਜਿਸ ਪੁਰ ਐਡੀਟਰ ਨੇ ਬਿਨਾ ਪਾਸ-ਪੋਰਟ ਉਸਨੂੰ ਰੂਸ ਮੰਗਾ ਲਿਆ। ਅਪ੍ਰੈਲ ੧੮੮੭ ਵਿਚ ਦਲੀਪ ਸਿੰਘ ਮਾਸਕੋ ਜਾ ਪੁਜਾ। ਉਥੇ ਰੂਸੀ ਹਕੂਮਤ ਦੇ ਕਰਮਚਾਰੀਆਂ ਨਾਲ ਉਸਦੀ ਮੁਲਾਕਾਤ ਹੋਈ। ਇਸ ਸਮੇਂ ਉਸਨੇ ਸਪਸ਼ਟ ਸ਼ਬਦਾਂ ਵਿਚ ਅੰਗਰੇਜ਼ਾਂ ਨੂੰ ਆਪਣਾ ਦੁਸ਼ਮਣ ਦਸਿਆ।

ਮਹਾਰਾਣੀ ਬੰਬਾ ਦੀ ਮੌਤ

ਰੂਸ ਵਿਚ ਹੀ ੧੫ ਦਸੰਬਰ ੧੮੮੭ ਈ: ਨੂੰ ਦਲੀਪ ਸਿੰਘ ਨੂੰ ਆਪਣੀ ਪ੍ਰਾਣ ਪਿਆਰੀ ਪਤਨੀ ਬੰਬਾ ਦੀ ਮੌਤ ਦੀ ਖਬਰ ਮਿਲੀ। ਬੰਬਾ ਨੂੰ ਦਲੀਪ ਸਿੰਘ ਬੜਾ ਪਿਆਰ ਕਰਦਾ ਸੀ। ਉਸਨੂੰ ਆਪਣਾ ਫਿਕਰ ਨਹੀਂ ਸੀ, ਸਗੋਂ ਆਪਣੀ ਜੀਵਣ ਸਾਥੀ ਤੇ ਪ੍ਰਵਾਰ ਦੇ ਭਵਿਸ਼ ਲਈ ਹੀ ਉਹ ਦਰ ਦਰ ਦੀਆਂ ਠੋਹਕਰਾਂ ਖਾ ਰਿਹਾ ਸੀ।

ਅਕਤੂਬਰ ਸੰਨ ੧੮੮੭ ਵਿਚ ਉਸਨੇ ਹਿੰਦੁਸਤਾਨ ਦੀਆਂ ਅਖਬਾਰਾਂ ਵਿਚ ਹੇਠ ਲਿਖੇ ਭਾਵ ਦੀ ਚਿਠੀ ਛਪਵਾਈ –

"ਕੇਵਲ ਗਿਆਰਾਂ ਸਾਲਾਂ ਦੀ ਉਮਰ ਵਿਚ ਮੈਥੋਂ ਮੇਰੇ ਰਾਖਿਆਂ ਨੇ ਪੰਜਾਬ ਖੋਹਕੇ ਸ਼ਰਤ-ਨਾਮੇ ਪੁਰ ਮੇਰੇ ਜ਼ਬਰਦਸਤੀ ਦਸਖਤ ਕਰਾ ਲਏ। ਹੁਣ ਉਹ ਸ਼ਰਤਾਂ ਮਨਜ਼ੂਰ ਨਹੀਂ। ਮੈਂ ਰੂਸੀ ਫੌਜਾਂ ਦੀ ਮਦਦ ਨਾਲ ਆਪਣਾ ਮੁਲਕ ਵਾਪਸ ਲੈਣ ਹਿੰਦੁਸਤਾਨ ਆ ਰਿਹਾ ਹਾਂ, ਪਰ ਹੁਣ ਮੈਂ ਮਹਾਰਾਜਾ ਨਹੀਂ ਰਿਹਾ – ਬਿਲਕੁਲ ਗਰੀਬ ਹਾਂ। ਜੇ ਮੇਰੇ ਹਮ-ਵਤਨ ਮੇਰੀ ਸਹਾਇਤਾ ਕਰਨ ਤਾਂ ਮੈਨੂੰ ਆਪਣੇ ਮਕਸਦ ਵਿਚ ਕਾਮਯਾਬੀ ਯਕੀਨੀ ਹੈ। ਸਾਰੇ ਹਿੰਦੀ ਵੀਰਾਂ ਨੂੰ ਕੇਵਲ ਇਕ ਇਕ ਪੈਸਾ ਮਹੀਨਾ ਤੇ ਪੰਜਾਬ ਵਾਸੀਆਂ ਨੂੰ ਇਕ ਇਕ ਆਨਾ ਮਹੀਨਾ ਇਸ ਫੰਡ ਲਈ ਜਮ੍ਹਾਂ ਕਰਨ ਦੀ ਅਪੀਲ ਕਰਦਾ ਹਾਂ।"

ਇਹ ਅਪੀਲ ਦਾ ਕੋਈ ਅਸਰ ਨਾ ਹੋਇਆ, ਨਾ ਤਾਂ ਭਾਰਤੀ ਭਰਾਵਾਂ ਨੇ ਮਦਦ ਵਲੋਂ ਕੋਈ ਆਸ ਦਵਾਈ ਤੇ ਨਾ ਹੀ ਰੂਸੀ ਸਰਕਾਰ ਫੌਜੀ

ਸਹਾਇਤਾ ਦੇਣ ਲਈ ਤਿਆਰ ਹੋਈ। ਸੋ ਆਪਣਾ ਮੁਲਕ ਵਾਪਸ ਲੈਣ ਦੀ ਖ਼ਾਹਿਸ਼ ਦਿਲ ਵਿਚ ਹੀ ਰਖੀ ਦਲੀਪ ਸਿੰਘ ੧੮੯੦ ਈ: ਨੂੰ ਫ਼ਰਾਂਸ ਮੁੜ ਆਇਆ।

ਫ਼ਰਾਂਸ ਵਿਚ ਪਹੁੰਚਕੇ ਉਹ ਬੀਮਾਰ ਹੋ ਗਿਆ। ਇਸ ਸਮੇਂ ਉਸਦਾ ਪੁਤਰ ਵਿਕਟਰ ਦਲੀਪ ਸਿੰਘ ਲੰਡਨ ਤੋਂ ਪਿਤਾ ਦੀ ਸੇਵਾ ਲਈ ਫ਼ਰਾਂਸ ਆ ਗਿਆ। ਬਿਸਤਰੇ ਤੋਂ ਉਠਕੇ ਦਲੀਪ ਸਿੰਘ ਆਖਰੀ ਵਾਰ ਇੰਗਲੈਂਡ ਗਿਆ, ਤੇ ਫਿਰ ਮੁੜ ਪੈਰਸ ਵਿਚ ਹੀ ਜ਼ਿੰਦਗੀ ਦੇ ਅਤ-ਔਖੇ ਤੇ ਨਿਰਾਸ ਦਿਨ ਬਤੀਤ ਕਰਨ ਲਗਾ।

ਇਨ੍ਹੀਂ ਦਿਨੀਂ ਉਸ ਨੇ ਇਕ ਫ਼ਰਾਂਸੀਸੀ ਤੀਵੀਂ ਨਾਲ ਸ਼ਾਦੀ ਕਰ ਲਈ,ਜਿਸ ਤੋਂ ਕੋਈ ਸੰਤਾਨ ਨਾ ਹੋਈ।

ਉਸਦਾ ਦਿਲ ਗ਼ਮਾਂ ਨਾਲ ਭਰਿਆ ਪਿਆ ਸੀ। ਪਲੇ ਪੈਸਾ ਨਹੀਂ ਸੀ, ਜਾਨ ਤੋਂ ਪਿਆਰੀ ਮਾਂ, ਹਮਦਰਦ ਡਾਕਟਰ ਲਾਗਨ ਤੇ ਪਿਆਰੀ ਪਤਨੀ ਸਦਾ ਲਈ ਵਿਛੋੜਾ ਦੇ ਗਏ ਸਨ, ਵਤਨਾਂ ਦੇ ਦਰਸ਼ਨਾਂ ਦੀਆਂ ਹਸਰਤਾਂ ਚਟਾਨਾਂ ਹੇਠ ਦਬੀਆਂ ਪਈਆਂ ਸਨ। ਅਖੀਰ ਇਹਨਾਂ ਗ਼ਮਾਂ ਵਿਚ ਘੁਲ ਘੁਲ ਕੇ ਉਸਨੂੰ ਤਪ-ਦਿਕ ਹੋ ਗਿਆ, ਜਿਸ ਕਾਰਣ ਸ਼ੇਰੇ ਪੰਜਾਬ ਮ: ਰਣਜੀਤ ਸਿੰਘ ਦਾ ਪੁਤ੍ਰ ਪੈਰਸ ਦੀਆਂ ਗਲੀਆਂ ਵਿਚ ਨਿਹਾਇਤ ਤੰਗ ਦਸਤੀ ਦੀ ਹਾਲਤ ਵਿਚ ਰੁਲ ਰੁਲ ਕੇ ੨੩ ਅਕਤੂਬਰ ਸਨ ੧੮੯੩ ਈਸਵੀ ਨੂੰ ਸਦਾ ਲਈ ਇਸ ਦੁਖ ਭਰੀ ਦੁਨੀਆਂ ਤੋਂ ਤੁਰ ਗਿਆ।

੨੯ ਅਕਤੂਬਰ ਨੂੰ ਉਸਦੀ ਦੇਹ ਦਾ ਅੰਤਮ ਸੰਸਕਾਰ ਕਰ ਦਿਤਾ ਗਿਆ – ਇਹ ਸੀ ਹਸਰਤਨਾਕ ਅੰਜਾਮ ਮ: ਰਣਜੀਤ ਸਿੰਘ ਦੇ ਉਸ ਪੁਤ੍ਰ ਦਾ – ਜਿਸ ਦੇ ਜਨਮ ਪੁਰ ਹਿੰਦੁਸਤਾਨ ਦੇ ਵਡੇ ਵਡੇ ਅੰਗਰੇਜ਼ ਅਫ਼ਸਰ ਤੋਹਫ਼ਿਆਂ ਦੇ ਕਬੂਲ ਹੋ ਜਾਣ ਪੁਰ ਖੁਸ਼ੀ ਨਾਲ ਫੁਲੇ ਨਹੀਂ ਸਨ ਸਮਾਉਂਦੇ, ਅਜ ਉਸ ਜਲਾਵਤਨ ਪ੍ਰਦੇਸੀ ਦੀ ਅਰਥੀ ਨੂੰ ਮੋਢਾ ਦੇਣ ਵਾਲਾ ਵੀ ਕੋਈ ਨਹੀਂ ਸੀ –

ਦਲੀਪ ਸਿੰਘ ਦੀ ਮੌਤ ਪਿਛੋਂ ੧੯੦੭ ਈ: ਵਿਚ ਉਸਦੀਆਂ ਦੋ ਸ਼ਹਿਜ਼ਾਦੀਆਂ ਆਪਣੇ ਪਿਉ ਦੀਆਂ ਹਸਰਤਾਂ ਸੀਨੇ ਵਿਚ ਛੁਪਾਈ ਪੰਜਾਬ ਵਿਚ ਆਈਆਂ। ਉਹਨਾਂ ਦੀ ਖ਼ਾਹਿਸ਼ ਸੀ ਕਿ ਕਿਸੇ ਸਿਖ ਸਰਦਾਰ ਨਾਲ ਸ਼ਾਦੀ ਕਰਕੇ ਆਪਣੇ ਪਿਤਾ ਦੀ ਜਨਮ ਭੂਮੀ ਵਿਚ ਹੀ ਬਾਕੀ ਦੀ ਉਮਰ ਗੁਜ਼ਾਰਣ ਤੇ ਮਹਾਰਾਜਾ ਰਣਜੀਤ ਸਿੰਘ ਦਾ ਨਿਸ਼ਾਨ ਨ ਮਿਟਣ ਦੇਣ, ਪਰ ਕਿਸੇ ਸਿਖ ਸਰਦਾਰ ਨੂੰ ਉਹਨਾਂ ਨਾਲ ਵਿਆਹ ਕਰਨ ਦੀ ਜੁਰਅਤ ਨ ਹੋਈ। ਅਖੀਰ ਉਹਨਾਂ ਦੋਹਾਂ ਨੇ ਇਥੇ ਹੀ ਦੋ ਈਸਾਈ ਘਰਾਂ ਵਿਚ ਸ਼ਾਦੀ ਕਰ ਲਈ, ਪਰ ਉਹਨਾਂ ਦੇ ਵੀ ਔਲਾਦ ਕੋਈ ਨ ਹੋਈ, ਤੇ ਦਲੀਪ ਸਿੰਘ ਦੇ ਪੁਤ੍ਰ ਵੀ ਬੇ ਔਲਾਦ ਮਰ ਗਏ। ਵਿਕਟਰ ਦਲੀਪ ਸਿੰਘ ਦੀ ਮੌਤ ੧੯੧੮ ਈ: ਵਿਚ ਹੋਈ। ਦਲੀਪ ਸਿੰਘ ਦੀ ਇਕ ਸ਼ਹਿਜ਼ਾਦੀ ਜਿਸਦੀ ਸ਼ਾਦੀ ਈਸਾਈ ਡਾਕਟਰ ਨਾਲ ਹੋਈ ਸੀ, ਦੀ ਵੀ ਕੁਝ ਸਾਲ ਹੋਏ ਮੌਤ ਹੋ ਹੋ ਗਈ ਹੈ* ਇਸ ਤਰਾਂ ਹੁਣ ਮ: ਰਣਜੀਤ ਸਿੰਘ ਦੇ ਖਾਨਦਾਨ ਦਾ ਬਿਲਕੁਲ ਨਾਮੋ ਨਿਸ਼ਾਨ ਮਿਟ ਗਿਆ ਹੈ।

ਜਿਸ ਮਹਾਰਾਜੇ ਨਾਲ ਰੋਪੜ ਦੇ ਮਕਾਮ ਪਰ ਮੁਲਾਕਾਤ ਕਰਕੇ ਲਾਰਡ ਵਿਲੀਅਮ ਬੈਨ ਕੇ ਫੁਲਿਆ ਨਹੀਂ ਸੀ ਸਮਾਂਦਾ, ਉਸਦੇ ਪੁਤ੍ਰ ਪੋਤਰੇ ਤੇ ਪੋਤ੍ਰੀਆਂ ਦੀ ਮੌਤ ਸਮੇਂ ਕੋਈ ਚਾਰ ਹੰਝੂ ਕੇਰਨ ਵਾਲਾ ਵੀ ਨਹੀਂ ਸੀ — ਜ਼ਮਾਨੇ ਦੇ ਇਨਕਲਾਬ।

(ਫੁਟ ਨੋਟ ਵੇਖੋ ਅਗਲੇ ਪੰਨੇ ਤੇ ਬੰਸਾਵਲੀ)



# *ਬੰਸਾਵਲੀ ਸ਼ੇਰੇ-ਪੰਜਾਬ ਮ: ਰਣਜੀਤ ਸਿੰਘ

- ਬੁਧ ਸਿੰਘ
  - ਨੌਧ ਸਿੰਘ
    - ਚੜ੍ਹਤ ਸਿੰਘ
      - ਮਹਾਂ ਸਿੰਘ
        - ਮ: ਰਣਜੀਤ ਸਿੰਘ
          - ਮ: ਖੜਕ ਸਿੰਘ
            - ਮ: ਨੌਨਿਹਾਲ ਸਿੰਘ
          - ਮ: ਸ਼ੇਰ ਸਿੰਘ
            - ਪ੍ਰਤਾਪ ਸਿੰਘ, ਸਹਿਦੇਵ ਸਿੰਘ, ਬਖਸ਼ੀਸ਼ ਸਿੰਘ,
              - ਸੁਖਦੇਵ ਸਿੰਘ
          - ਤਾਰਾ ਸਿੰਘ, ਕਸ਼ਮੀਰਾ ਸਿੰਘ, ਪਸ਼ੌਰਾ ਸਿੰਘ
          - ਮੁਲਤਾਨਾ ਸਿੰਘ, ਮ: ਦਲੀਪ ਸਿੰਘ
            - ਵਿਕਟਰ ਦਲੀਪ ਸਿੰਘ, ਫ੍ਰੈਡਰਿਕ ਦਲੀਪ ਸਿੰਘ
  - ਚੰਦਾ ਸਿੰਘ
    - ਦੀਦਾਰ ਸਿੰਘ
      - ਅਮੀਰ ਸਿੰਘ ਸੰਧਾਵਾਲੀਆ
        - ਅਤਰ ਸਿੰਘ
          - ਕੇਹਰ ਸਿੰਘ
        - ਬੁਧ ਸਿੰਘ
          - ਸ਼ਮਸ਼ੇਰ ਸਿੰਘ
        - ਵਸਾਵਾ ਸਿੰਘ
          - ਅਜੀਤ ਸਿੰਘ
          - ਰਣਜੋਧ ਸਿੰਘ
        - ਲਹਿਣਾ ਸਿੰਘ
          - ਠਾਕਰ ਸਿੰਘ
          - ਪ੍ਰਤਾਪ ਸਿੰਘ